# ਪ੍ਰਾਕਥਨ

ਇਸ ਪੁਸਤਕ ਅੰਦਰ ਟਰੱਸਟ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਦੀ ਇੰਗਲੈਂਡ ਫੇਰੀ ਸਮੇਂ 14-2-97 ਨੂੰ ਸ. ਸੁਖਜਿੰਦਰ ਸਿੰਘ ਖੇੜਾ ਵਾਲਸਲ (K.T.C.E. Oil) ਇੰਗਲੈਂਡ ਵਾਲਿਆਂ ਦੇ ਘਰ ਪੰਜਾਬੀ ਪਤ੍ਰਿਕਾ ਆਵਾਜ਼-ਏ-ਕੌਮ ਦੇ ਐਡੀਟਰ ਸਾਹਿਬਾਨ ਵਲੋਂ ਲਈ ਗਈ ਇੰਟਰਵਿਊ ਪੂਰੇ ਵੇਰਵੇ ਸਹਿਤ ਪ੍ਰਕਾਸ਼ਿਤ ਕੀਤੀ ਗਈ ਹੈ। K.T.C.E. Oil ਫੈਕਟਰੀ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਪ੍ਰੇਮੀ ਖੇੜਾ ਪਰਿਵਾਰ ਵੱਲੋਂ ਬਹੁਤ ਹੀ ਸਫਲਤਾ ਪੂਰਵਕ ਵਾਲਸਲ ਇੰਗਲੈਂਡ ਵਿਖੇ ਚਲਾਈ ਜਾ ਰਹੀ ਹੈ। ਵੱਡੇ ਸੰਤ ਮਹਾਰਾਜ ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਇਸ ਪਰਿਵਾਰ ਦੇ ਕਾਰੋਬਾਰ ਉਪਰ ਆਪਣੀ ਅੰਮ੍ਰਿਤ ਦ੍ਰਿਸ਼ਟੀ ਰਾਹੀਂ ਬਹੁਤ ਬਰਕਤ ਬਖਸ਼ਿਸ਼ ਕੀਤੀ ਹੈ। ਫਰਵਰੀ 1997 ਵਿਚ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲਿਆਂ ਅਤੇ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀਜੀ ਨੂੰ ਇਹ ਪ੍ਰੇਮੀ ਪਰਿਵਾਰ ਸਤਿਕਾਰ ਸਹਿਤ ਇਕ ਹਫਤੇ ਲਈ ਇੰਗਲੈਂਡ ਲੈ ਕੇ ਗਏ ਸਨ। ਮਹਾਂਪੁਰਸ਼ਾਂ ਵੱਲੋਂ ਇਨ੍ਹਾਂ ਦੀ ਭਾਵਨਾ ਪੂਰਤੀ, ਨਵੀਂ K.T.C.E. Oil ਫੈਕਟਰੀ ਦਾ ਸ਼ਿਲਾ ਨਿਆਸ ਅਪਣੇ ਮੁਬਾਰਕ ਹੱਥਾਂ ਨਾਲ ਕਰਕੇ ਪੂਰੀ ਕੀਤੀ ਸੀ। ਗੁਰੂ ਪੀਰਾਂ ਮਹਾਂਪੁਰਸ਼ਾਂ ਦੀ ਬਖਸ਼ਿਸ਼ ਬਦੌਲਤ ਖੇੜਾ ਪਰਿਵਾਰ ਦੇ ਖਾਣ ਵਾਲੇ ਤੇਲ ਦੇ ਆਯਤ ਅਤੇ ਨਿਰਯਾਤ ਦਾ ਕਾਰੋਬਾਰ ਦੇਸ਼ਾਂ-ਵਿਦੇਸ਼ਾਂ ਵਿਚ ਬਹੁਤ ਹੀ ਚੜ੍ਹਦੀ ਕਲਾ ਦੇ ਵਿਚ ਨਿਰਵਿਘਨ ਚਲ ਰਿਹਾ ਹੈ। ਇਸੇ ਹੀ ਪ੍ਰੇਮੀ ਪਰਿਵਾਰ ਦੇ ਘਰ ਇੰਗਲੈਂਡ ਵਿਚ ਚਲ ਰਹੇ ਅਖਬਾਰ ਆਵਾਜ਼-ਏ-ਕੌਮ ਦੇ ਐਡੀਟਰ ਸਾਹਿਬ ਨੇ ਸੰਤ ਮਹਾਰਾਜ ਰਤਵਾੜਾ ਸਾਹਿਬ ਦੀ ਇੰਟਰਵਿਊ ਲੈਂਦੇ ਸਮੇਂ ਬਹੁਤ ਹੀ ਸਪਸ਼ਟ ਖੁਲ੍ਹੇ ਸਵਾਲ ਮਹਾਂਪੁਰਸ਼ਾਂ ਉਪਰ ਕੀਤੇ ਸਨ। ਇਹ ਐਡੀਟਰ ਕਈਂ ਪੰਨਿਆਂ ਉਪਰ ਆਪਣੇ ਸ਼ੰਕੇ ਸਵਾਲ ਲਿਖ ਕੇ ਲਿਆਏ ਸਨ। ਇਹ ਸਵਾਲ ਜਵਾਬ ਮੀਡੀਏ ਨੇ ਵੀ ਫਿਲਮਾਂ ਰਾਹੀਂ ਰਿਕਾਰਡ ਕੀਤੇ ਹਨ। ਰਿਕਾਰਡ ਹੋਏ ਮੈਟਰ ਤੋਂ ਹੂ-ਬ-ਹੂ ਉਤਾਰਾ ਕਰਕੇ ਇਸ ਨੂੰ ਹੱਥਲੀ ਪੁਸਤਕ ਦਾ ਰੂਪ ਦਿਤਾ ਗਿਆ ਹੈ। ਸਵਾਲਾਂ ਦੇ ਅੰਦਰ ਜੋ ਅਜੋਕੇ ਸਮੇਂ ਦੇ ਸ਼ੰਕੇ ਮਹਾਂਪੁਰਸ਼ਾਂ ਵਾਰੇ ਪੈ ਗਏ ਹਨ, ਉਨ੍ਹਾਂ ਦੀ ਨਵਿਰਤੀ ਮਹਾਂਪੁਰਸ਼ਾਂ ਨੇ ਆਪਣੇ ਨਿਜੀ ਅਨੁਭਵ ਰਾਹੀਂ ਜਵਾਬ ਦੇ ਕੇ ਕੀਤੀ ਹੈ। ਸਵਾਲ ਦੇ ਉਪਰ ਸਵਾਲ ਲਗਾਤਾਰ ਆ ਰਹੇ ਸਨ ਅਤੇ ਉਸੇ ਤਰ੍ਹਾਂ ਹੀ ਜਵਾਬਾਂ ਦਾ ਨਿਰੰਤਰ ਵੇਗ ਵੀ ਉਨ੍ਹਾਂ ਸਵਾਲਾਂ ਨੂੰ ਨਿਰਉਤਰ ਕਰ ਰਿਹਾ ਸੀ।

ਸਵਾਲਾਂ ਦੇ ਜਵਾਬ ਵਿਚ ਮਹਾਂਪੁਰਸ਼ਾਂ ਨੇ ਆਪਣੇ ਨਿਜ ਜੀਵਨ ਤਜਰਬਿਆਂ ਦੇ ਅਧਾਰ ਉਪਰ ਆਪਣੇ ਖਿਆਲ ਪ੍ਰਗਟ ਕੀਤੇ ਹਨ ਕਿ ਕਿਵੇਂ ਸੰਤ ਦਾ ਜੀਵਨ ਪ੍ਰੈਕਟੀਕਲ ਜੀਵਨ ਹੁੰਦਾ ਹੈ। ਕਿਸੇ ਖਾਸ ਭੇਖ ਦੇ ਨਾਮ ਨੂੰ ਸੰਤ ਨਹੀਂ ਕਿਹਾ ਜਾ ਸਕਦਾ ਹੈ। ਗੁਰਮਤਿ ਸੁਨਿਹਰੀ ਅਸੂਲਾਂ ਅਨੁਸਾਰ ਜਿਵੇਂ ਮਹਾਂਪੁਰਸ਼ਾਂ ਨੇ ਜੀਵਨ ਜਿਉ ਕੇ ਦਿਖਾਇਆ ਹੈ, ਉਹ ਹੀ ਅੱਖਰਾਂ ਦੇ ਵਿਚ ਇਸ ਪੁਸਤਕ ਅੰਦਰ ਰੂਪਮਾਨ ਹੋ ਕੇ ਆਉਣ ਵਾਲੇ ਸਮੇਂ ਲਈ ਚਾਨਣ ਦਾ ਮੁਨਾਰਾ ਹੈ। ਮਹਾਂਪੁਰਸ਼ਾਂ ਦਾ ਜੀਵਨ ਬਚਪਨ ਤੋਂ ਹੀ ਇੱਕ ਗੁਰਮਤਿ ਮਰਿਯਾਦਾ ਦੇ ਸੰਚੇ ਵਿਚ ਢਲਿਆ ਹੋਇਆ ਸੀ ਕਿਉਂਕਿ ਆਪ ਨੂੰ ਵਿਰਸੇ ਦੇ ਵਿਚ ਹੀ ਸਿੱਖੀ ਪ੍ਰਾਪਤ ਹੋ ਗਈ ਸੀ। ਆਪ ਦਾ ਦਾਦਾ ਬਾਬਾ ਦਿਆਲ ਸਿੰਘ ਅਤੇ ਪਿਤਾ ਜਥੇਦਾਰ ਕਰਤਾਰ ਸਿੰਘ ਧਮੋਟ ਵਾਲਿਆਂ ਦਾ ਘਰ ਸਿਖ ਘਰਾਣੇ ਨਾਲ ਸਬੰਧਤ ਸੀ। ਇਸ ਲਈ ਤਿੰਨ ਸਾਲ ਦੀ ਉਮਰ ਵਿਚ ਹੀ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ ਸਨ। ਦੂਸਰੀ ਜਮਾਤ ਵਿਚ ਪੜ੍ਹਦੇ ਸਮੇਂ ਆਪਣੀ ਮਿਸਾਲ ਆਪ ਦਿੰਦੇ ਹਨ ਕਿ ਕਿਵੇਂ ਤੰਮਾਕੂ ਦਾ ਅੱਪਵਿਤਰ ਅੱਖਰ ਨਾ ਲਿਖਣ ਦੀ ਸੂਝ ਆਪ ਨੂੰ ਬਚਪਨ ਤੋਂ ਹੀ ਪ੍ਰਾਪਤ ਸੀ।

ਆਪ ਜੀ ਨੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਾਹਿਬਾਨ ਗਿਆਨੀ ਰਾਮ ਸਿੰਘ ਜੀ ਪਾਸੋਂ ਗੁਰਬਾਣੀ ਵਿਆਕਰਣ ਸੰਥਿਆ ਪ੍ਰਾਪਤ ਕੀਤੀ ਸੀ। ਪ੍ਰਾਇਮਰੀ ਤੱਕ ਦੀ ਦੁਨਿਆਵੀ ਪੜਾਈ ਆਪਣੇ ਨਗਰ ਧਮੋਟ ਤੋਂ ਪ੍ਰਾਪਤ ਕਰਕੇ ਦਸਵੀਂ ਪਾਇਲ ਤੋਂ ਪਾਸ ਕਰਕੇ ਫਿਰ ਲੁਧਿਆਣੇ ਟੈਲੀਗ੍ਰਾਫੀ ਦਾ ਕੋਰਸ ਕਰਨ ਵਾਸਤੇ ਦਾਖਲਾ ਪ੍ਰਾਪਤ ਕੀਤਾ ਸੀ। ਪੜਾਈ ਦੇ ਨਾਲ-ਨਾਲ ਹੀ ਉਨ੍ਹਾਂ ਸਮਿਆਂ ਵਿਚ ਵਿਦਿਆਰਥੀ ਘਰੇਲੂ ਕੰਮ-ਕਾਜ ਵਿਚ ਆਪਣੇ ਮਾਪਿਆਂ ਦਾ ਹੱਥ ਵੀ ਵਟਾਇਆ ਕਰਦੇ ਸਨ। ਇਸ ਲਈ ਆਪਨੇ ਆਪਣੇ ਹੱਥੀਂ ਹਲ਼ ਵਾਹਿਆ, ਖੇਤਾਂ ਨੂੰ ਹਲਟਾਂ ਦਾ ਪਾਣੀ ਲਾਇਆ ਅਤੇ ਹੋਰ ਕੰਮ ਕਾਜ ਕਰਦੇ ਹੋਏ ਵੀ ਲਿਵ ਨੂੰ ਲਗਾਤਾਰ ਨਾਮ-ਬਾਣੀ ਨਾਲ ਜੋੜ ਕੇ ਕਿਵੇਂ ਰੱਖਿਆ ਇਹ ਵਿਰਤਾਂਤ ਵੀ ਇਸ ਪੁਸਤਕ ਵਿਚ ਪੜ੍ਹਨ ਨੂੰ ਪ੍ਰਾਪਤ ਹੋਵੇਗਾ। ਪੱਤਰਕਾਰ ਨੇ ਜੋ ਪਾਦ-ਸੇਵਾ ਅਤੇ ਸਿਮਰਨ ਦੀ ਲਗਨ ਵਾਰੇ ਸਵਾਲ ਕੀਤਾ ਸੀ, ਉਸ ਦੇ ਜਵਾਬ ਅੰਦਰ ਆਪ ਨੂੰ ਕਿਵੇਂ ਮਹਾਂਪੁਰਸ਼ਾਂ ਦਾ ਸੰਗ ਪ੍ਰਾਪਤ ਹੋਇਆ ਵੇਰਵੇ ਸਹਿਤ ਦਰਸਾਇਆ ਗਿਆ ਹੈ। 14-4-1941 ਤੋਂ ਲੈ ਕੇ 14-

4-1952 ਤੱਕ ਫੌਜ ਦੀ ਨੌਕਰੀ ਬਹੁਤ ਹੀ ਇਮਾਨਦਾਰੀ ਨਾਲ ਨਿਭਾਉਂਦਿਆਂ ਹੋਇਆ, ਫਿਰ ਸਿਵਲ ਦੀ ਸਰਵਿਸ ਕੀਤੀ ਸੀ। 1966 ਦੇ ਵਿਚ ਆਪਣੇ ਪਿਆਰੇ ਮਹਾਂਪੁਰਸ਼ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਹੁਕਮ ਅਨੁਸਾਰ ਯੂ.ਪੀ. ਵਿਚ ਨਾਮ ਬਾਣੀ ਸੇਵਾ ਸਿਮਰਨ ਦੇ ਨਾਲ-ਨਾਲ ਬਹੁਤ ਹੀ ਸਫਲਤਾ ਪੂਰਵਕ ਖੇਤੀ ਬਾੜੀ ਫਾਰਮ ਚਲਾਇਆ। ਯੂ.ਪੀ. ਵਿਚ ਆਪ ਨੇ ਜੰਗਲ ਅਬਾਦ ਕਰ ਰਹੇ ਪੰਜਾਬੀਆਂ ਨੂੰ ਸ਼ਰਾਬ ਆਦਿਕ ਨਸ਼ਿਆਂ ਤੋਂ ਛੁਟਕਾਰਾ ਕਰਾ ਕੇ, ਖੰਡੇ ਬਾਟੇ ਦੇ ਅੰਮ੍ਰਿਤ ਛਕਾਏ। ਸਦਾ ਵਾਸਤੇ ਹੀ ਪ੍ਰਉਪਕਾਰੀ ਕਾਰਜ ਕਰਨ ਵਾਸਤੇ ਤਰਾਈ ਸਿੱਖ ਮਿਸ਼ ਕਾਇਮ ਕੀਤਾ। ਉਸ ਤੋਂ ਬਾਅਦ ਜਦੋਂ 26 ਅਗਸਤ 1975 ਨੂੰ ਸੰਤ ਮਹਾਰਾਜ ਰਾੜਾ ਸਾਹਿਬ ਵਾਲੇ ਆਪਣੇ ਪੰਜ ਭੂਤਕ ਸਰੀਰਕ ਚੋਲੇ ਦਾ ਪਰਿਤਿਆਗ ਕਰ ਗਏ ਸਨ, ਤਾਂ ਆਪ ਨੇ ਵੈਰਾਗ ਅਵਸਥਾ ਵਿਚ ਵਿਚਰਦਿਆਂ ਫਾਰਮ ਵੇਚ ਦਿਤਾ ਸੀ। 1978 ਤੋਂ ਚੰਡੀਗੜ੍ਹ ਰੋਪੜ ਸਿਖੀ ਵੱਲੋਂ ਪਛੜੇ ਇਲਾਕੇ ਦੇ ਵਿਚ ਘਰ-ਘਰ ਜਾ ਕੇ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਦਾ ਮਹਾਨ ਕਾਰਜ ਅਰੰਭ ਕਰਦੇ ਹੋਏ, ਲੱਖਾਂ ਹੀ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਜੀਵਨ ਦਾਨ ਦੀ ਬਖਸ਼ਿਸ਼ ਕੀਤੀ ਸੀ। ਆਪ ਜੀ ਆਪਣੇ-ਆਪ ਵਿਚ ਇਕ ਸੰਸਥਾ ਸਨ।

ਰੂਹਾਨੀ ਮਾਸਿਕ ਪਤ੍ਰਿੱਕਾ ਹਿੰਦੀ, ਇੰਗਲਿਸ਼ ਅਤੇ ਪੰਜਾਬੀ ਵਿਚ ਸ਼ੁਰੂ ਕਰਨੀ ਆਪ ਦਾ ਰੂਹਾਨੀ ਖੇਤਰ ਵਿਚ ਇੰਨਕਲਾਬੀ ਕਦਮ ਹੈ। ਸਾਹਿਤਕ ਖੇਤਰ ਅੰਦਰ ਅੱਧੇ ਸੈਂਕੜੇ ਤੋਂ ਉਪਰ ਪੁਸਤਕਾਂ ਦੀ ਰਚਨਾਂ ਗੁਰਬਾਣੀ ਦੇ ਗੁਹਝ ਸਿਧਾਤਾਂ ਨੂੰ ਪ੍ਰਤੱਖ ਤੌਰ ਦੇ ਉਤੇ ਪ੍ਰਗਟ ਕਰਨਾ ਆਪਣੀ ਮਿਸਾਲ ਆਪ ਹੈ। ਮਹਾਂਪੁਰਸ਼ਾਂ ਦਾ ਜੀਵਨ ਆਪਣੇ ਨਿਜ ਸਵਾਰਥ ਤੋਂ ਉਪਰ ਉਠ ਕੇ ਜਨ ਸਮੂੰਹ ਦੇ ਪ੍ਰਉਪਕਾਰੀ ਕਾਰਜਾਂ ਨੂੰ ਸਮਰਪਤ ਸੀ। ਸਮੇਂ-ਸਮੇਂ ਆਪ ਨੇ ਗੁਰਬਾਣੀ ਕਥਾ ਕੀਰਤਨ ਰਾਹੀਂ ਗੁਰਮਤਿ ਫਿਲਾਸਫੀ ਨੂੰ ਬਹੁਤ ਹੀ ਸਧਾਰਨ ਬੋਲੀ ਵਿਚ ਪ੍ਰਗਟ ਕੀਤਾ ਹੈ, ਜਿਸ ਦੀਆਂ ਹਜਾਰਾਂ ਹੀ ਵੀਡੀਓ ਆਡੀਓ ਕੈਸਟਾਂ ਰੋਜ਼ਾਨਾ ਹੀ ਰਤਵਾੜਾ ਸਾਹਿਬ ਤੋਂ 24 ਘੰਟੇ ਪ੍ਰਸਾਰਿਤ ਆਤਮ ਮਾਰਗ ਗੁਰਬਾਣੀ ਚੈਨਲ ਉਪਰ ਨਿੱਤ ਨਵੇਂ ਪ੍ਰਵਚਨ ਚਲਦੇ ਹਨ।

ਮਹਾਂਪੁਰਸ਼ਾਂ ਵੱਲੋਂ ਲੱਖਾਂ ਹੀ ਪ੍ਰਾਣੀਆਂ ਨੂੰ ਜੀਵਨ ਦੇ ਨਾਲ ਨਾਲ ਹੋਰ ਵੀ ਪ੍ਰਉਪਕਾਰੀ ਕਾਰਜਾਂ ਸਕੂਲਾਂ, ਕਾਲਜਾਂ ਹਸਪਤਾਲਾਂ ਇਤਿਆਦਿਕ ਦੀ ਮਹਾਨ ਦੇਣ ਆਪਣੀ ਮਿਸਾਲ ਆਪ ਹੈ। ਹਰ

ਸਾਲ ਹੀ ਰੂਹਾਨੀ ਸਹਿਤਕ ਖਜਾਨੇ ਅੰਦਰ ਪੁਸਤਕਾਂ ਦਾ ਵਾਧਾ ਹੁੰਦਾ ਰਹਿੰਦਾ ਹੈ। ਇਸ ਸਾਲ ਵੀ ਮਹਾਂਪੁਰਸ਼ਾਂ ਦੀ ਪੰਜਵੀਂ ਬਰਸੀ ਉਪਰ ਅੱਠ ਕਿਤਾਬਾਂ ਛਪ ਕੇ ਆ ਰਹੀਆਂ ਹਨ। ਮੌਜੂਦਾ ਸਮੇਂ ਦੇ ਵਿਚ ਜਿੰਨੇ ਵੀ ਮਿਸ਼ਨ ਦੇ ਪ੍ਰਉਪਕਾਰੀ ਕਾਰਜ ਚਲ ਰਹੇ ਹਨ, ਇਹ ਸਾਰੇ ਕਾਰਜ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀਜੀ ਦੀ ਰਹਿਨੁਮਾਈ ਹੇਠ ਹੋ ਰਹੇ ਹਨ।

ਹਰ ਸਾਲ ਹੀ ਮਹਾਂਪੁਰਸ਼ਾਂ ਦੀ ਬਰਸੀ ਪ੍ਰਥਾਇ ਅੰਤਰਾਸਟਰੀ ਪ੍ਰਸਿੱਧਤਾ ਵਾਲਾ ਸਮਾਗਮ ਰਤਵਾੜਾ ਸਾਹਿਬ ਦੀ ਪਾਵਨ ਭੂਮੀ ਉਪਰ 28 ਅਕਤੂਬਰ ਤੋਂ 31 ਅਕਤੂਬਰ ਤੱਕ ਹੁੰਦਾ ਹੈ। ਹਰ ਸਮਾਗਮ ਵਿਚ ਦੇਸ਼ਾਂ ਪ੍ਰਦੇਸ਼ਾਂ ਦੀਆਂ ਪਿਆਰੀਆਂ ਸੰਗਤਾਂ ਤੋਂ ਇਲਾਵਾ ਸੰਸਾਰ-ਸੁ-ਪ੍ਰਸਿਧ ਸਬੁੱਧੀ ਜੀਵੀ, ਮਹਾਨ ਫਿਲਾਸਫਰ, ਸਾਧੂ ਸੰਤ, ਸਵਾਮੀ ਯੋਗੀ ਜਨ, ਮਹਾਂਮੰਡਲੇਸ਼ਵਰ ਆਪਣੀਆਂ ਮੰਡਲੀਆਂ ਸਹਿਤ ਗੁਰਦੁਆਰਾ ਰਤਵਾੜਾ ਸਾਹਿਬ ਵਿਖੇ ਹਾਜਰੀਆਂ ਭਰਦੇ ਹਨ।

ਇਸ ਲਈ ਸਾਰੇ ਪਾਠਕਾਂ ਦੇ ਚਰਨ੍ਹਾਂ ਵਿਚ ਬੇਨਤੀ ਹੈ ਕਿ ਐਸੇ ਪ੍ਰਉਪਕਾਰੀ ਮਹਾਂਪੁਰਸ਼ਾਂ ਦੀ ਸੋਭਤ-ਸ਼ੋਹਰਤ ਤੋਂ ਪੂਰਾ-ਪੂਰਾ ਲਾਹਾ ਪ੍ਰਾਪਤ ਕਰਨ ਦੀ ਕ੍ਰਿਪਾਲਤਾ ਕਰੋ ਜੀ। ਇਹ ਪੁਸਤਕ ਆਪਣੇ ਪਿਆਰੇ ਦੇ ਪਿਆਰ ਵੈਰਾਗ ਅੰਦਰ ਪਰਮ ਪੂਜਯ ਸਤਿਕਾਰਯੋਗ ਬੀਜੀ ਵੱਲੋਂ ਮਹਾਂਪੁਰਸ਼ਾਂ ਦੀ ਪੰਜਵੀਂ ਬਰਸੀ ਉਪਰ ਰਿਲੀਜ਼ ਕੀਤੀ ਗਈ ਹੈ।

ਧੰਨਵਾਦ ਸਹਿਤ।

ਦਾਸਨ ਦਾਸ


ਹਰਪਾਲ ਸਿੰਘ

ਰਤਵਾੜਾ ਸਾਹਿਬ, ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ

ਡਾਕ. ਮੁੱਲਾਂਪੁਰ ਗਰੀਬਦਾਸ, ਤਹਿ ਖਰੜ

ਜਿਲਾ - ਸਾਹਿਬਜਾਦਾ ਅਜੀਤ ਸਿੰਘ ਨਗਰ (ਮੋਹਾਲੀ)

ਟੈਲੀਫੋਨ ਨੰ. - 0160-2255001, ਫੈਕਸ -0160-2255002

**ਈਮੇਲ ਐਡੇਰਸ** - atammarg@glide.net.in

# ਟਰੱਸਟ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਦੀ ਇੰਗਲੈਂਡ ਫੇਰੀ ਸਮੇਂ 14-2-97 ਨੂੰ ਸ. ਸੁਖਜਿੰਦਰ ਸਿੰਘ ਖਹਿਰਾ ਵਾਲਸਲ (K.T.C.E. Oil) ਇੰਗਲੈਂਡ ਵਾਲਿਆਂ ਦੇ ਘਰ ਪੰਜਾਬੀ ਪਤ੍ਰਿਕਾ ਆਵਾਜ਼-ਏ-ਕੌਮ ਦੇ ਐਡੀਟਰ ਸਾਹਿਬਾਨ ਵਲੋਂ ਲਈ ਗਈ ਇੰਟਰਵਿਊ ਦਾ ਵੇਰਵਾ

ਪ੍ਰਸ਼ਨ - **ਬਾਬਾ ਜੀ! ਆਪਣੇ ਜੀਵਨ ਬਾਰੇ ਕੁਝ ਜਾਣਕਾਰੀ ਦਿਓ ਅਤੇ ਇਹ ਵੀ ਦੱਸਣ ਦੀ ਕ੍ਰਿਪਾਲਤਾ ਕਰੋ ਕਿ ਖੇਤੀਬਾੜੀ ਕਰਦਿਆਂ ਅਧਿਆਤਮਕ ਲਗਨ ਕਿਵੇਂ ਅਤੇ ਕਦੋਂ ਲੱਗੀ? ਕਿੰਨਾਂ ਮਹਾਂਪੁਰਸ਼ਾਂ ਨੇ ਆਪ ਨੂੰ ਪਾਦ ਸੇਵਾ ਬਖਸ਼ ਕੇ ਕ੍ਰਿਤਾਰਥ ਕੀਤਾ?**

**ਉਤਰ** ਬਾਬਾ ਜੀ - ਜਿਥੋਂ ਤੱਕ ਛੋਹ ਦਾ ਖਿਆਲ ਹੈ, ਲਗਨ ਕਿਥੋਂ ਲੱਗੀ? ਬਚਪਨ ਤੋਂ ਹੀ ਮੇਰੇ ਮਨ ਅੰਦਰ ਰੂਹਾਨੀ ਝੁਕਾਉ ਸੀ। ਕਈ ਐਸੀਆਂ ਕਥਾਵਾਂ ਨੇ ਛੋਟੀਆਂ-ਛੋਟੀਆਂ ਜਿਨ੍ਹਾਂ ਤੋਂ ਵੱਡੀ ਗੱਲ ਦਾ ਪਤਾ ਲਗ ਜਾਂਦਾ ਹੈ। ਤਿੰਨ ਸਾਲ ਦਾ ਸੀ ਮੈਂ, ਅੰਮ੍ਰਿਤ ਛਕਿਆ ਹੋਇਆ ਸੀ, ਖੇਲ੍ਹਦਾ ਸੀ, ਕ੍ਰਿਪਾਨ ਕੱਢੀ ਹੋਈ ਸੀ, ਮਿਆਨ ਟੁੱਟ ਗਿਆ। ਘਰਵਾਲਿਆਂ ਨੇ ਕਿਰਪਾਨ ਮੇਰੇ ਗਲ 'ਚੋਂ ਲਾਹ ਲਈ। ਮੇਰੇ ਦਿਲ ਵਿਚ ਹੋ ਗਿਆ ਕਿ ਮੇਰੀ ਕਿਰਪਾਨ ਲੈ ਲਈ, ਮੈਂ ਪ੍ਰਸ਼ਾਦਾ ਨਹੀਂ ਛਕਣਾ। ਬਹੁਤ ਜ਼ਿਆਦਾ ਜਦੋਂ ਘਰਦਿਆਂ ਨੇ ਦੇਖਿਆ ਕਿ ਇਹ ਤਾਂ ਹਟਦਾ ਨਹੀਂ ਹੈ ਤਾਂ ਉਸ ਵੇਲੇ ਉਨ੍ਹਾਂ ਨੇ ਹੋਰ ਕਿਰਪਾਨ ਲਿਆ ਕੇ ਮੇਰੇ ਗਲ ਵਿਚ ਪਾਈ ਤੇ ਫੇਰ ਮੈਂ ਪ੍ਰਸ਼ਾਦਾ ਛਕਿਆ।

ਸਕੂਲ ਦੇ ਵਿਚ ਦੂਸਰੀ ਜਮਾਤ ਦੇ ਵਿਚ ਪੜ੍ਹਦਾ ਸੀ, ਮਾਸਟਰ ਡਿਕਟੇਸ਼ਨ ਦੇ ਰਿਹਾ ਸੀ, ਉਹਦੇ ਵਿਚ ਤਮਾਕੂ ਦਾ ਅੱਖਰ ਆ ਗਿਆ। ਉਹ ਮੈਂ ਖਾਲੀ ਛੱਡ ਦਿਤਾ। ਜਦੋਂ ਮਾਸਟਰ ਜੀ ਨੇ ਕਾਪੀਆਂ ਦੇਖੀਆਂ ਤਾਂ ਉਸ ਵੇਲੇ ਉਸ ਨੇ ਕਿਹਾ ਕਿ ਇਹ ਕਿਹੜਾ ਅੱਖਰ ਖਾਲੀ ਛੱਡਿਆ ਹੈ? ਸੋ ਮੈਂ ਉਸ ਵੇਲੇ ਨਾਮ ਨਾ ਲਿਆ ਕਿਉਂਕਿ ਸਾਡੇ ਜੋ ਸੰਸਕਾਰ ਬਣ ਚੁੱਕੇ ਸੀ ਉਹ ਇਹ ਸੀ ਕਿ ਤਮਾਕੂ ਦਾ ਨਾਮ ਲੈਂਦੇ ਹੀ ਮੂੰਹ ਜੂਠਾ ਹੋ ਜਾਂਦਾ ਹੈ ਤੇ ਪਾਪ ਲਗਦਾ ਹੈ ਤੇ ਮੈਂ ਕਥਾ ਵੀ ਸੁਣੀ ਸੀ ਸੰਤਾਂ ਦੇ ਡੇਰੇ ਹਿੰਦੂ ਸੰਤਾਂ ਦੇ, ਉਹ ਕਹਿੰਦੇ ਸੀ ਕਿ ਗਾਇਤ੍ਰੀ ਦਾ ਪਾਠ ਕਰਨਾ ਪੈਂਦਾ ਹੈ, ਜੇ ਤਮਾਕੂ ਦਾ ਨਾਮ ਲਓ। ਜਦੋਂ ਮੈਂ ਨਾ ਦੱਸਿਆ ਤਾਂ ਉਹਨੇ ਬਾਰ-ਬਾਰ ਪੁੱਛਣ ਤੋਂ ਬਾਅਦ ਮੇਰੇ ਗੋਹਲਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਮੁੰਡਿਆਂ ਨੇ

ਕਿਹਾ ਮਾਸਟਰ ਜੀ, ਚਾਹੇ ਤੁਸੀਂ ਇਹਨੂੰ ਕਿੰਨਾ ਹੀ ਮਾਰ ਲਓ, ਇਹਨੇ ਨਾ ਤਮਾਕੂ ਲਿਖਣਾ ਹੈ, ਨਾ ਤਮਾਕੂ ਦਾ ਨਾਉ ਲੈਣਾ ਹੈ। ਸੋ ਐਸੇ ਜਿਹੜੇ ਖਿਆਲ ਸੀ ਉਹ ਪਿਛਲੇ ਜਨਮਾਂ ਦੇ ਸੰਸਕਾਰ ਸੀ। ਬਚਪਨ ਵਿਚ ਹੀ ਮੈਂ ਗੁਰਦਵਾਰੇ ਜਾਣ ਲਗ ਗਿਆ। ਬਾਪੂ ਜੀ ਸਾਡੇ ਜਥੇਦਾਰ ਸੀ ਗੁਰਦੁਆਰੇ ਦੇ, ਬਾਣੀ ਪੜ੍ਹਦੇ ਸੀ, ਘਰ ਵਿਚ ਸਾਰੇ ਬਾਣੀ ਪੜ੍ਹਦੇ ਸੀ। ਤਾਂ ਉਸ ਵੇਲੇ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਬੋਲਬਾਲਾ ਸੀ। ਜਦੋਂ ਮੈਂ ਥੋੜ੍ਹਾ ਜਿਹਾ ਵੱਡਾ ਹੋਇਆ ਤਾਂ ਉਸ ਵੇਲੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਬਾਰੇ, ਜੇਲ੍ਹ ਵਿਚ ਉਹ ਭੁੱਖੇ ਨੇ, ਕਿੰਨੇ ਦਿਨ ਦੀ ਉਨ੍ਹਾਂ ਨੇ ਭੁੱਖ ਹੜਤਾਲ ਕਰੀ ਹੋਈ ਹੈ। ਉਨ੍ਹਾਂ ਨੂੰ ਕਿੰਨੇ ਤਸੀਹੇ ਦਿਤੇ ਜਾਂਦੇ ਨੇ. ਉਹ ਅਸਰ ਇਹ ਹੁੰਦਾ ਸੀ ਕਿ ਅਸੀਂ ਜ਼ਮੀਨ ਤੇ ਪੈਣਾ ਸ਼ੁਰੂ ਕਰ ਦੇਣਾ, ਕੋਠਿਆਂ ਦੇ ਉਤੇ ਮੰਜੇ ਡਾਹੇ ਹੁੰਦੇ, ਮੰਜਿਆਂ ਤੋਂ ਉਤਰ ਕੇ ਹੇਠਾਂ ਕੱਪੜਾ ਵਿਛਾ ਕੇ ਥੱਲੇ ਪਏ ਰਹਿਣਾ। ਜੇ ਘਰਦਿਆਂ ਨੇ ਕਹਿਣਾ ਕਿ ਤੂੰ ਭੁੰਜੇ ਕਿਉਂ ਪਿਆ ਹੈਂ? ਮੈਂ ਕਹਿਣਾ ਕਿ ਉਹ ਜੇਲ੍ਹ ਦੇ ਵਿਚ ਭੁੰਜੇ ਸੌਂਦੇ ਨੇ। ਸੋ ਇਸ ਤਰ੍ਹਾਂ ਦਾ ਵਾਤਾਵਰਣ ਸੀ ਚਾਰੋਂ ਪਾਸੇ ਦਾ। ਜਦੋਂ ਭਾਈ ਰਣਧੀਰ ਸਿੰਘ ਜੀ ਆਏ ਮੈਂ ਉਨ੍ਹਾਂ ਕੋਲ ਗਿਆ, ਉਸ ਵੇਲੇ ਮੈਂ ਚੌਥੀ ਜਮਾਤ ਵਿਚ ਪੜ੍ਹਦਾ ਸੀ। ਬੜਾ ਪਿਆਰ ਕਰਿਆ ਉਨ੍ਹਾਂ ਨੇ। ਹੁੰਦੇ ਹੁੰਦੇ ਅਖੀਰ ਕਿਉਂਕਿ ਰੁਖ ਇਧਰ ਸੀ, ਸਾਧੂ ਸੰਤਾਂ ਮਹਾਂਪੁਰਸ਼ਾਂ ਦੇ ਦਰਸ਼ਨ ਕਰਨੇ। ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਕੋਲ ਮੈਨੂੰ ਮੇਰੇ ਮਾਤਾ ਜੀ ਲੈ ਗਏ। ਜਦੋਂ ਮੈਂ ਉਨ੍ਹਾਂ ਦੇ ਜਾ ਕੇ ਦਰਸ਼ਨ ਕੀਤੇ ਤਾਂ ਮਹਾਂਪੁਰਸ਼ਾਂ ਨੇ ਪੁਛਿਆ ਕਿ ਤੂੰ ਕੌਣ ਹੈਂ? ਤਾਂ ਇਹਦਾ ਸਿੱਧਾ-ਸਾਧਾ ਜਵਾਬ ਸੀ ਕਿ ਮੈਂ ਨਾਉਂ ਲੈ ਦਿੰਦਾ ਕਿ ਮੈਂ ਵਰਿਆਮ ਸਿੰਘ ਹਾਂ। ਪਰ ਮੇਰੇ ਅੰਦਰ ਇਕ ਅਜੀਬ ਜਾਗ੍ਰਤ ਆ ਗਈ, ਤਿੰਨ ਮਿੰਟ ਮੈਂ ਇਸ ਗੱਲ ਦਾ ਜਵਾਬ ਨਾ ਦਿਤਾ। ਮਹਾਂਪੁਰਸ਼ਾਂ ਨੇ ਤਿੰਨ ਵਾਰ ਮੈਨੂੰ ਪੁਛਿਆ। ਸੰਗਤ ਜੋ ਬੈਠੀ ਸਾਰੀ ਹੱਸ ਪਈ। ਜਦੋਂ ਉਨ੍ਹਾਂ ਨੇ ਤੀਸਰੀ ਵਾਰ ਪੁਛਿਆ, ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਦੱਸਣਾ ਨਹੀਂ ਆਉਂਦਾ ਕਿ ਮੈਂ ਕੌਣ ਹਾਂ। ਸਾਰੀ ਸੰਗਤ ਫੇਰ ਹੱਸ ਪਈ। ਮਹਾਰਾਜ ਨੇ ਕਿਹਾ ਕਿ ਕਿਵੇਂ ਨਹੀਂ ਦੱਸਣਾ ਆਉਂਦਾ? ਮੈਂ ਕਿਹਾ ਮਹਾਰਾਜ! ਪਹਿਲਾਂ ਤਾਂ ਮੈਂ ਸਰੀਰ ਦਾ ਨਾਉਂ ਦੱਸਣ ਲੱਗਿਆ ਸੀ ਕਿ ਐਨੇ ਸਾਲ ਮੇਰਾ ਨਾਉਂ ਆਹ ਰਿਹਾ ਤੇ ਫੇਰ ਅੰਮ੍ਰਿਤ ਛੱਕ ਕੇ ਮੇਰਾ ਨਾਉਂ ਇਹ ਹੋ ਗਿਆ। ਫੇਰ ਮੇਰੇ ਧਿਆਨ ਵਿਚ ਆਇਆ ਕਿਉਂਕਿ ਇਸੇ ਘਰ ਵਿਚ ਮੇਰਾ ਪਹਿਲਾਂ ਜਨਮ ਸੀ। ਉਹ ਚੀਜ਼ਾਂ ਸਭ ਲਕੋ ਕੇ ਰੱਖੀਆਂ ਹੋਈਆਂ ਸੀ ਤੇ ਉਹ ਮੈਂ

ਆਪਣੀਆਂ ਸਾਰੀਆਂ ਚੁੱਕ ਲਈਆਂ ਤੇ ਦੂਜਿਆਂ ਦੀਆਂ ਛੱਡ ਦਿਤੀਆਂ। ਘਰ ਦੇ ਮੈਨੂੰ ਇਹ ਦੱਸਦੇ ਸੀ ਕਿ ਜਿਸ ਵਕਤ ਤੇਰਾ ਪਹਿਲਾ ਜਨਮ ਸੀ ਤੂੰ ਕਹਿ ਕੇ ਗਿਆ ਸੀ, ਮੇਰੀਆਂ ਚੀਜ਼ਾਂ ਨਾ ਖਰਾਬ ਕਰਿਓ, ਮੈਂ ਆ ਜਾਣਾ ਹੈ। ਉਹਦਾ ਨਾਉਂ ਹਰਨਾਮ ਸਿੰਘ ਸੀ।

ਸੋ ਉਸ ਵਕਤ ਮੇਰੀ ਸੁਰਤ ਐਉਂ ਗਈ ਕਿ ਉਸ ਤੋਂ ਪਹਿਲਾਂ-ਉਸ ਤੋਂ ਪਹਿਲਾਂ-ਉਸ ਤੋਂ ਪਹਿਲਾਂ ਅਖੀਰ ਮੈਂ ਜਿਵੇਂ ਇਕ ਭਉਣੀ ਨੂੰ ਲੱਜ ਲਪੇਟੀ ਹੋਵੇ ਤੇ ਛੱਡ ਦੇਈਏ ਤੇ ਖੂਹ ਹੋਵੇ ਬਹੁਤ ਗਹਿਰਾ ਤੇ ਅਖੀਰ ਦੇ ਉਤੇ  ਡੋਲ ਪਾਣੀ 'ਚ ਗਿਰ ਗਿਆ, ਉਸ ਵੇਲੇ ਅਖੀਰ ਦੇ ਉਤੇ ਆ ਕੇ ਗੰਢ ਖੜ੍ਹੀ ਹੋ ਜਾਂਦੀ ਹੈ। ਤਾਂ ਮੇਰੇ ਧਿਆਨ ਵਿਚ ਆਇਆ ਕਿ ਮੇਰਾ ਵਜੂਦ ਅਨਾਦੀ ਨਹੀਂ ਹੈ, ਕਦੇ ਨਾ ਕਦੇ ਮੇਰਾ ਵਜੂਦ ਕਾਇਮ ਹੋਇਆ। ਮੈਂ ਕਿਹਾ ਮਹਾਰਾਜ ਮੈਂ ਜਿਹੜਾ ਪਹਿਲੇ ਦਿਨ ਕਾਇਮ ਹੋਇਆ ਮੈਂ ਉਹ ਹਾਂ। ਐਨੀ ਗੱਲ ਸੁਣਦੇ ਹੀ ਮਹਾਂਪੁਰਸ਼ਾਂ ਨੇ ਨੇਤਰ ਬੰਦ ਕਰ ਲਏ। 45 ਮਿੰਟ ਬੈਠੇ ਰਹੇ, ਮੈਂ ਵੀ ਬੈਠਾ ਰਿਹਾ, ਸੰਗਤ ਵੀ ਬੈਠੀ ਰਹੀ। ਉਸ ਤੋਂ ਬਾਅਦ ਉਨ੍ਹਾਂ ਨੇ ਬਚਨ ਕਰਿਆ ਕਿ ਅੱਖਾਂ ਖੋਲ੍ਹ। ਸਕੂਲ ਤੋਂ ਮੈਂ ਪੜ੍ਹ ਕੇ ਹਟਿਆ ਸੀ, 17 ਸਾਲ ਦੀ ਮੇਰੀ ਉਮਰ ਸੀ। ਖੇਤੀਬਾੜੀ ਕਿਉਂਕਿ ਸਾਡਾ ਪੇਸ਼ਾ ਸੀ ਇਸ ਵਾਸਤੇ ਆਮ ਮੈਂ ਖੇਤੀ ਕਰਨੀ। ਕੋਈ ਐਸੀ ਫਿਲਾਸਫੀ ਦੀ ਕਿਤਾਬ ਨਹੀਂ ਸੀ ਪੜ੍ਹੀ, ਪੰਜਾਬੀ ਵੀ ਨਹੀਂ ਸੀ ਮੈਂ ਪੜ੍ਹੀ। ਤਾਂ ਮਹਾਂਪੁਰਸ਼ ਕਹਿਣ ਲੱਗੇ, ਤੈਨੂੰ ਨਹੀਂ ਪਤਾ? ਮੈਂ ਕਿਹਾ ਮੈਨੂੰ ਤਾਂ ਐਨਾ ਪਤਾ ਹੈ ਕਿ ਮੈਂ ਕਦੇ ਹੋਂਦ ਵਿਚ ਆਇਆਂ, ਮੈਂ ਘੁੰਮਦਾ ਫਿਰਦਾ ਹਾਂ, ਜਨਮਾਂ-ਜਨਮਾਂਤਰਾਂ 'ਚ। ਸੋ ਮੈਂ ਓਹੀ ਹਾਂ, ਕੀ ਮੈਂ ਕਹਾਂ, ਮੈਨੂੰ ਪਤਾ ਨਹੀਂ। ਕਹਿੰਦੇ ਠੀਕ ਹੈ, ਇਹਨੂੰ ਕੋਈ ਵੀ ਨਹੀਂ ਦੱਸ ਸਕਦਾ ਪਰ ਜਿਹੜੇ ਫਿਲਾਸਫੀ ਵਾਲੇ ਲੋਕ ਨੇ, ਵਿਚਾਰ ਵਾਲੇ ਲੋਕ ਨੇ ਉਹ ਇਹਨੂੰ ਜੀਵ ਆਤਮਾ ਕਹਿੰਦੇ ਨੇ। ਹੁਣ ਤੂੰ ਐਉਂ ਸਮਝ ਲੈ ਸਾਡੀ ਗੱਲ, ਜੀਵਪੁਣਾ ਲਾਹ ਦੇ ਤੇ ਆਤਮਾ ਦੇ ਵਿਚ ਪ੍ਰਵੇਸ਼ ਕਰ ਜਾ। ਇਕ ਲਾਂਘ ਤੇਰੀ ਰਹਿੰਦੀ ਹੈ, ਤੂੰ ਇਹ ਲਾਂਘ ਭਰ ਲੈ।

ਸੋ ਇਸ ਤਰ੍ਹਾਂ ਮੈਂ ਬਚਪਨ ਵਿਚ ਆਪੇ ਕੀਰਤਨ ਕਰਨ ਲਗ ਗਿਆ। ਉਹਦੇ ਨਾਲ ਜਦੋਂ ਗੁਰਪੁਰਬ ਹੋਣੇ ਮੈਨੂੰ ਐਉਂ ਲਗਣਾ ਜਿਵੇਂ ਮੇਰੀ ਹੀ ਡਿਊਟੀ ਹੈ, ਨਗਰ ਕੀਰਤਨ ਕੱਢਣ ਦੀ, ਮੇਰੀ ਹੀ ਡਿਊਟੀ ਹੈ ਬੋਲਣ ਦੀ, ਮੇਰੀਓ ਡਿਊਟੀ ਹੈ ਅਖੰਡਪਾਠ ਕਰਨ ਦੀ। ਵਿਚੇ ਹੀ ਮੈਂ ਅਖੰਡਪਾਠ ਕਰਨਾ ਸਿੱਖ ਲਿਆ, ਲੋਕ ਬਹੁਤ ਸੁਣਨ ਵਾਸਤੇ ਆਇਆ ਕਰਦੇ ਸੀ। ਇਕ ਤਰ੍ਹਾਂ ਨਾਲ ਇਹ ਹੋ ਗਿਆ ਕਿ ਇਹ

ਕੰਮ ਜਿਵੇਂ ਮੇਰੀ ਹੀ ਜ਼ਿੰਮੇ ਸੌਂਪਿਆ ਹੁੰਦਾ ਹੈ। ਉਸ ਤੋਂ ਬਾਅਦ ਮੈਂ ਖੇਤੀ ਕੀਤੀ, ਖੇਤੀ ਕਰਨ ਤੋਂ ਬਾਅਦ ਮੈਂ ਸਿੰਧ ਵਿਚ ਚਲਿਆ ਗਿਆ। ਉਥੇ ਮੇਰਾ ਇਕ ਮਿਤਰ ਸੀ ਕਰਨੈਲ ਸਿੰਘ, ਜਦੋਂ ਮੈਂ ਉਸ ਪਾਸ ਗਿਆ, ਉਸ ਨੇ ਕਿਹਾ ਕਿ ਮੈਂ ਤੁਹਾਨੂੰ ਪੁਲਿਸ ਵਿਚ ਕਰਾ ਦਿੰਨਾ ਹਾਂ। ਮੈਂ ਕਿਹਾ ਮੈਂ ਪੁਲਿਸ ਵਿਚ ਨਹੀਂ ਹੋਣਾ। ਉਹ ਸਿਫਾਰਸ਼ ਲੈ ਕੇ ਚਲਿਆ ਗਿਆ। ਜਰਮਨ ਸੀ ਉਸ ਵੇਲੇ ਜਰਨੈਲ। ਤੇ ਮੈਂ ਉਹਦੇ ਪਾਰਕ ਵਿਚ ਅੱਖਾਂ ਮੀਟ ਕੇ ਬੈਠਾ ਰਿਹਾ। ਜਦੋਂ ਮੇਰਾ ਸਿਫਾਰਸ਼ੀ ਆਇਆ ਉਹਨੇ ਕਿਹਾ ਕਿ ਮੁੰਡਾ ਰਖਾਉਣਾ ਹੈ ਤੁਹਾਡੇ ਕੋਲ, ਕਹਿੰਦਾ ਉਹ ਤਾਂ ਨਹੀਂ ਹੈ ਜਿਹੜਾ ਬੈਠਾ ਹੈ।

ਕਹਿੰਦਾ, "ਹਾਂ ਓਹੀ ਹੈ।"

ਕਹਿੰਦਾ, ਉਹ ਤਾਂ ਸਵੇਰ ਦਾ ਬੈਠਾ ਹੈ, ਉਹਨੇ ਅੱਖ ਹੀ ਨਹੀਂ ਖੋਲ੍ਹੀ। 90 ਦਰਜੇ ਦੀ ਡਿਗਰੀ ਰੀੜ੍ਹ ਦੀ ਹੱਡੀ ਦੀ ਬਣਾ ਕੇ ਬੈਠਾ ਹੈ, ਨਾ ਹਿਲਦਾ ਹੈ ਨਾ ਜੁਲਦਾ ਹੈ, ਉਹ ਪੁਲਿਸ ਦੇ ਕਿਥੇ ਫਿੱਟ ਹੈ। ਜਦੋਂ ਦੇਖਿਆ ਕਿ ਤੂੰ ਨਰਾਜ਼ ਨਾ ਹੋਏਂ ਮੈਂ ਤੇਰੇ ਮੂੰਹ ਤੇ ਹੀ ਉਸ ਨੂੰ ਪੁੱਛ ਲੈਂਦਾ ਹਾਂ। ਮੈਨੂੰ ਜਦ ਬੁਲਾਇਆ, ਮੈਂ ਗਿਆ ਸੀ ਨਵਾਬਸ਼ਾਹ ਸਿੰਧ, ਨਵਾਬਸ਼ਾਹ ਬੜਾ ਵੱਡਾ ਸ਼ਹਿਰ ਹੈ ਸਿੰਧ ਦਾ। ਸੋ ਉਹਨੇ ਮੈਨੂੰ ਕਿਹਾ ਕਿ ਮੈਂ ਤੈਨੂੰ ਕਿਹੜੀ ਪੁਲਿਸ ਵਿਚ ਭਰਤੀ ਕਰਾਂ? ਮੈਂ ਕਿਹਾ ਮੈਨੂੰ ਉਥੇ ਕਰਿਓ ਜਿਥੇ ਰਿਸ਼ਵਤ ਨਾ ਲੈਂਦੇ ਹੋਣ। ਉਹ ਕਹਿੰਦਾ ਰਿਸ਼ਵਤ ਤਾਂ ਸਾਰੇ ਹੀ ਲੈਂਦੇ ਨੇ। ਮੈਂ ਕਿਹਾ ਮੈਨੂੰ ਪਹਿਰੇ ਵਾਲੀ ਡਿਊਟੀ ਦੇ ਦਿਓ। ਪਹਿਰੇ ਦੇਈ ਜਾਊਂਗਾ ਖੜ੍ਹਾ ਤੇ ਮੈਂ ਚੋਰਾਂ ਚਾਰਾਂ ਦੇ ਪਿਛੇ ਨਹੀਂ ਜਾਣਾ। ਕਹਿੰਦੇ ਕਿਉਂ? ਮੈਂ ਕਿਹਾ ਕੁੱਟਦੇ ਬਹੁਤ ਨੇ, ਇਹ ਅੱਛੀ ਬਾਤ ਨਹੀਂ ਹੈ। ਕਹਿਣ ਲੱਗਿਆ, "ਮੈਂ ਤੈਨੂੰ ਸਹੀ ਰਾਇ ਦਿੰਦਾ ਹਾਂ, ਤੂੰ ਪੁਲਿਸ ਦੇ ਫਿੱਟ ਨਹੀਂ ਹੈ, ਤੂੰ ਫੌਜ ਦੇ ਫਿੱਟ ਹੈਂ, ਫੌਜ ਵਿਚ ਹੋ ਜਾ। ਉਸ ਤੋਂ ਬਾਅਦ ਮੈਂ ਉਥੇ ਦੋ ਢਾਈ ਸਾਲ ਰਿਹਾ ਤੇ ਮੇਰੇ ਅਜੇ ਦਾੜ੍ਹੀ ਨਹੀਂ ਆਈ ਸੀ। ਇਕ ਪੰਜਾਬੀ ਸ਼ਰਾਬ ਦੇ ਕੇਸ ਵਿਚ ਫਸ ਗਿਆ। ਉਹਨੂੰ ਜੇਲ੍ਹ ਹੋਣ ਲੱਗੀ, ਮੇਰੀ ਉਥੇ ਵਾਕਫੀ ਬਣ ਚੁੱਕੀ ਸੀ। ਮੈਂ ਕਹਿ ਕੁਹਾ ਕੇ ਛੁਡਾ ਦਿਤਾ ਤੇ ਮੈਂ ਉਸੇ ਰਸਤੇ ਵਿਚ ਆ ਕੇ ਘਰ-ਘਰ ਫਿਰਿਆ, ਨਾਲ ਬੰਦੇ ਲਏ, ਜਿੰਨੀ ਸ਼ਰਾਬ ਤੂੜੀਆਂ 'ਚ ਦੱਬੀ ਹੋਈ ਸੀ ਸਭ ਡੋਲ੍ਹ ਦਿਤੀ। ਉਸ ਤੋਂ ਬਾਅਦ ਮੈਂ ਕਿਹਾ ਇਹ ਮੁਰਗੇ ਖਾਣਗੇ, ਉਸ ਵੇਲੇ ਮੈਂ ਮੁਰਗੇ ਵੀ ਸਾਰੇ ਵਿਕਾ ਦਿਤੇ। ਉਥੇ ਮਝੈਲ ਆਮ ਤੌਰ ਤੇ ਸੀ ਲਾਹੌਰ ਦੇ, ਕਸੂਰ ਦੇ ਤੇ ਅੰਮ੍ਰਿਤਸਰ ਦੇ ਉਪਰਲੇ ਇਲਾਕੇ ਦੇ ਤੇ ਜਾਂ ਫੇਰ ਥੋੜ੍ਹੇ-ਥੋੜ੍ਹੇ ਦੁਆਬੇ ਤੋਂ ਸੀਗੇ। ਸੋ ਇਸ ਤਰ੍ਹਾਂ ਦੇ ਸਖਤ ਜਿਹੇ ਸੁਭਾਅ ਦੇ

ਲੋਕ ਸੀ। ਮੈਂ ਉਸ ਇਲਾਕੇ ਵਿਚ ਕੀਰਤਨ ਕਰਨਾ, ਦਿਨ ਰਾਤ ਭਜਨ ਕਰਨਾ। ਭਜਨ ਕਰਨ ਵਾਸਤੇ ਉਥੇ ਜੰਗਲ ਬਹੁਤ ਸੀ ਮੈਂ ਉਥੇ ਬੈਠਾ ਰਹਿੰਦਾ ਸੀ। ਇਕ ਮਾਈ ਮੈਨੂੰ ਇਕ ਟਾਈਮ ਇਕ ਪ੍ਰਸ਼ਾਦਾ ਦੇ ਜਾਂਦੀ ਸੀ। ਓਹੀ ਮੇਰੀ ਖੁਰਾਕ ਦਾ ਬਹੁਤ ਧਿਆਨ ਰੱਖਦੀ ਸੀ। ਸੋ ਇਸ ਤਰ੍ਹਾਂ ਮੈਂ 7 ਮੀਲ ਦੇ ਏਰੀਏ ਵਿਚ ਸੀ, ਨਵਾਬਸ਼ਾਹ ਤੋਂ ਜ਼ਿਲੇ ਦੇ ਅੰਦਰ। ਉਥੇ ਉਨ੍ਹਾਂ ਦੀ ਸ਼ਰਾਬ ਛੁਡਾਈ। ਉਸ ਤੋਂ ਬਾਅਦ ਮੈਨੂੰ ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਨੇ ਵਾਪਸ ਬੁਲਾ ਲਿਆ ਕਿ ਜਦੋਂ ਸਾਡੀ ਚਿੱਠੀ ਤੁਹਾਡੇ ਹੱਥ ਵਿਚ ਆ ਜਾਵੇ, ਤਾਂ ਸੂਰਜ ਨਹੀਂ ਛੁਪਾਉਣਾ ਉਥੇ, ਸੂਰਜ ਛੁਪਣ ਤੋਂ ਪਹਿਲਾਂ-ਪਹਿਲਾਂ ਬਾਹਰ ਚਲੇ ਆਉਣਾ। ਸੋ ਮੈਂ ਚਾਰ-ਪੰਜ ਮੀਲ ਤੇ ਚਲਿਆ ਗਿਆ। ਉਸ ਤੋਂ ਬਾਅਦ ਮੈਂ ਇਥੇ ਪਹੁੰਚਿਆ ਤਾਂ ਮਹਾਰਾਜ ਜੀ ਕੋਲ ਆ ਗਿਆ। ਫੇਰ ਮੈਂ ਰਾੜਾ ਸਾਹਿਬ ਕਾਫੀ ਦੇਰ ਰਿਹਾ, ਉਨ੍ਹਾਂ ਦਿਨਾਂ ਵਿਚ ਮਹਾਰਾਜ ਨੇ ਮੋਨ ਕਰਵਾਏ ਹੋਏ ਸੀ ਸਾਰੇ ਭਜਨ ਕਰਨ ਵਾਲਿਆਂ ਦੇ। ਮੈਨੂੰ ਵੀ ਮੋਨ ਦੇ ਵਿਚ ਉਨ੍ਹਾਂ ਨੇ ਬਿਠਾ ਦਿਤਾ। ਦੀਵਾਨ ਲੱਗੇ ਤਾਂ ਮਹਾਰਾਜ ਜੀ ਦੋ ਘੰਟੇ ਪਹਿਲਾਂ ਮੇਰੇ ਤੋਂ ਕੀਰਤਨ ਕਰਾਇਆ ਕਰਦੇ ਸੀ। ਫੇਰ ਆਪ ਕਰਿਆ ਕਰਦੇ ਸੀ। ਉਸ ਤੋਂ ਬਾਅਦ ਕਿਉਂਕਿ ਮੇਰੀ ਸ਼ਾਦੀ ਹੋ ਚੁੱਕੀ ਸੀ ਤਾਂ ਇਕ ਵਾਰੀ ਬੀਬੀ ਆਈ ਉਥੇ ਮੇਰੇ ਘਰੋਂ ਉਹ ਖੜ੍ਹੀ ਦੇਖਦੀ ਸੀ, ਕਿਉਂਕਿ ਸਾਨੂੰ ਹੁਕਮ ਨਹੀਂ ਸੀ ਬੋਲਣ ਦਾ। ਅਸੀਂ ਛੱਪਰੀਆਂ ਵਿਚ ਰਹਿੰਦੇ ਸੀ। ਉਹ ਮਹਾਰਾਜ ਜੀ ਦੇ ਦਰਸ਼ਨ ਕਰਨ ਆਈ ਤਾਂ ਉਨ੍ਹਾਂ ਨੂੰ ਉਹਦੇ ਤੇ ਬੜਾ ਤਰਸ ਆਇਆ। ਮੈਨੂੰ ਕਹਿਣ ਲੱਗੇ ਕਿ ਤੈਨੂੰ ਇਕ ਗੱਲ ਕਹਿਣੀ ਹੈ ਕਿ ਇਕ ਪਿਉ ਆਪਣੇ ਪੁੱਤਰ ਨੂੰ ਅੱਗ ਵਿਚ ਸੁੱਟ ਸਕਦਾ ਹੈ। ਮੈਂ ਕਿਹਾ ਨਹੀਂ। ਕਹਿੰਦੇ ਮੈਂ ਸੁੱਟਣ ਲੱਗਿਆ ਹਾਂ ਤੈਨੂੰ। ਤੈਨੂੰ ਦੁਨੀਆਂ 'ਚ ਭੇਜਣ ਲੱਗਿਆ ਹਾਂ। ਬੀਬੀ ਬਹੁਤ ਸਤਵੰਤੀ ਹੈ। ਤੂੰ ਉਥੇ ਘਰ ਰਹਿਣਾ ਹੈ, ਆਪਣਾ ਕਾਰੋਬਾਰ ਕਰਨਾ ਹੈ। ਉਸ ਤੋਂ ਬਾਅਦ ਮੈਂ ਹੁਕਮ ਦਾ ਬੰਨ੍ਹਿਆ ਹੋਇਆ ਆਪਣੇ ਪਿੰਡ ਆ ਗਿਆ। ਐਨੇ ਨੂੰ ਸਰਦਾਰ ਮੋਹਨ ਸਿੰਘ ਜੀ ਕੋਕਾ ਕੋਲੇ ਵਾਲੇ ਮਹਾਰਾਜ ਜੀ ਕੋਲ ਆਏ, ਕਹਿਣ ਲੱਗੇ ਸਾਡੇ ਜਿਹੜੇ ਕਰਮਚਾਰੀ ਨੇ, ਚੋਰੀਆਂ ਕਰ ਲੈਂਦੇ ਨੇ। ਮੈਨੂੰ ਕੋਈ ਐਸਾ ਬੰਦਾ ਦਿਵਾਓ ਜਿਹੜਾ ਦਸ ਹਜ਼ਾਰ ਤੱਕ, ਜਿਹੜਾ ਚੋਰੀ ਨਾ ਕਰੇ। ਮਹਾਰਾਜ ਕਹਿਣ ਲੱਗੇ ਬੰਦਾ ਤਾਂ ਹੈਗਾ, ਤੂੰ ਲੈ ਆ ਧਮੋਟ ਜਾ ਕੇ। ਉਹ ਕਰੋੜ ਤੇ ਵੀ ਨਹੀਂ ਕਰੇਗਾ ਦੱਸ ਹਜ਼ਾਰ ਤਾਂ ਕੀ। ਉਹ ਮੈਨੂੰ ਲੈ ਗਿਆ ਤੇ ਮੈਂ ਦਿੱਲੀ ਚਲਿਆ ਗਿਆ। ਦਿਲੀ ਉਸ ਨੇ ਮੈਨੂੰ ਹਾਇਰ ਬਰਾਂਚ ਦੇ ਦਿਤੀ। ਨਵਾਂ ਜਿਹਾ ਸੀ ਪਿੰਡ ਤੋਂ, ਮੈਨੂੰ ਦਿੱਲੀ ਵਾਲਿਆਂ ਦੇ ਨਾਲ ਵਰਤਣ-ਵਿਹਾਰ ਦਾ

ਪਤਾ ਨਹੀਂ ਸੀ। ਸੋ ਉਥੇ ਮੈਂ ਛੇ ਮਹੀਨੇ ਰਿਹਾ। ਛੇ ਮਹੀਨੇ ਬਾਅਦ ਉਥੇ ਮਹਾਰਾਜਾ ਪਟਿਆਲੇ ਦਾ ਚਾਚਾ ਆ ਗਿਆ। ਉਹ ਕਹਿਣ ਲੱਗਿਆ ਕਿ ਤੈਨੂੰ ਅਸੀਂ ਵੱਡਾ ਆਫੀਸਰ ਬਣਾਵਾਂਗੇ। ਗਜ਼ਟਿਡ ਆਫੀਸਰ, ਲੈਫਟੀਨੈਂਟ ਦੀ ਭਰਤੀ 'ਚ ਤੇ ਤੂੰ ਇਥੇ ਸਾਡੇ ਕੋਲ ਆ ਜਾ। ਮੈਂ ਰਸਾਲੇ 'ਚ ਭਰਤੀ ਹੋ ਗਿਆ। ਉਨ੍ਹਾਂ ਵਿਚਾਰਿਆਂ ਦੀ ਤਾਕਤ ਪੋਲੀਟੀਕਲ ਹੇਰ ਫੇਰ ਹੋਣ ਦੇ ਨਾਲ ਕਮਜ਼ੋਰ ਹੋ ਗਈ। ਉਸ ਤੋਂ ਬਾਅਦ ਮੈਂ ਫੌਜ ਵਿਚ 10 ਸਾਲ ਨੌਕਰੀ ਕਰੀ। 14.4.1941 'ਚ ਸ਼ੁਰੂ ਕਰਿਆ ਸੀ, 14.4.1952 ਵਿਚ ਮੈਂ ਸਿਵਲ ਵਿਚ ਚਲਿਆ ਗਿਆ, ਸੈਕਟਰੀਏਟ 'ਚ। ਫੌਜ ਵਿਚ ਵੀ ਮੈਂ ਦੀਵਾਨ ਲਾਉਂਦਾ ਸੀ ਉਸੇ ਤਰ੍ਹਾਂ ਹੀ, ਜਦੋਂ ਸਿਵਲ ਸੈਕਟਰੀਏਟ 'ਚ ਗਿਆ ਉਥੇ ਕਈ ਬੰਦੇ ਇਸੇ ਰੁਝਾਨ ਦੇ ਸੀ, ਦੂਰ-ਦੂਰ ਤੋਂ ਸਾਰੇ ਪੰਜਾਬ ਤੋਂ, ਹੋਰ ਥਾਵਾਂ ਤੋਂ ਆਏ ਹੋਏ ਸੀ ਤੇ ਭਜਨ ਬੰਦਗੀ ਵਾਲਾ ਇਕ ਗਰੁੱਪ ਬਣ ਗਿਆ ਸੀ ਸਾਡਾ। ਉਨ੍ਹਾਂ ਨੇ ਇਕ ਦਿਨ ਸਵਾਲ ਕਰ ਦਿਤਾ ਕਿ ਨਾਮ ਕੀ ਹੁੰਦਾ ਹੈ? ਮੈਨੂੰ ਕਹਿਣ ਲੱਗੇ ਕਿ ਤੁਸੀਂ ਜਵਾਬ ਦਿਓ। ਮੈਂ ਕਿਹਾ ਕਿ ਜਵਾਬ ਤਾਂ ਮੈਂ ਦੇ ਦੇਵਾਂਗਾ ਪਰ ਕੋਈ ਅਸੂਲ ਬੰਨੋ। ਇਕ ਤਾਂ ਇਹ ਕਿ ਜਦੋਂ ਮੈਂ ਬੋਲਦਾ ਹੋਵਾਂ, ਤੁਸੀਂ ਬੋਲਣਾ ਨਹੀਂ। ਦੂਸਰਾ ਇਹ ਕਿ ਜੋ ਵੀ ਤੁਹਾਨੂੰ ਤਰਕ ਹੋਵੇ ਉਹ ਮੇਰੀ ਜੇਬ ਵਿਚ ਪਾ ਦਿਓ ਲਿਖ ਕੇ। ਜਦ ਵਾਰੀ ਆਏਗੀ ਉਹਦਾ ਜਵਾਬ ਮੈਂ ਦੇਵਾਂਗਾ ਨੰਬਰ ਵਾਰ, ਕਾਗਜ਼ ਮੇਰੇ ਕੋਲ ਹੈਗਾ। ਉਸ ਸਤਿਸੰਗ ਦੇ ਮਾਹੌਲ ਦੇ ਵਿਚ ਰਾਧਾ ਸੁਆਮੀ, ਨਾਮਧਾਰੀ, ਹੋਰ ਸਾਧੂ ਸੰਤਾਂ ਨੂੰ ਮੰਨਣ ਵਾਲੇ, ਹੋਰ ਵੀ ਚੰਗੇ-ਚੰਗੇ ਭਾਈ ਵੀਰ ਸਿੰਘ ਜੀ ਦੇ ਅਨੁਆਈ, ਭਾਈ ਰਣਧੀਰ ਸਿੰਘ ਉਨ੍ਹਾਂ ਦੇ ਜਥਿਆਂ ਦੇ ਸਿੰਘ, ਸਾਰੇ ਹੀ ਹੁੰਦੇ ਸੀ। ਇਨ੍ਹਾਂ ਸਾਰਿਆਂ ਨੂੰ ਇਕ ਗੱਲ ਤੇ ਬੁਲਾਉਣਾ ਬੜਾ ਹੀ ਔਖਾ ਸੀ। ਕਿਉਂਕਿ ਗੁਰੂ ਦਾ ਮਸਲਾ ਬੜਾ ਟੇਡਾ ਸੀ। ਸੋ ਮੈਨੂੰ ਦੋ ਸਾਲ ਛੇ ਮਹੀਨੇ ਏਸ ਗੱਲ ਤੇ ਲੱਗੇ ਤੇ ਏਧਰਲੇ ਪਾਸੇ ਮੇਰੀ ਸਰਵਿਸ ਚਲਦੀ ਸੀ। ਆਫੀਸਰ ਜਿਹੜੇ ਸੀ ਉਹ ਹੈਰਾਨ ਸੀ ਕਿ ਇਹ ਐਨਾ ਕੰਮ ਕਿਵੇਂ ਕਰ ਲੈਂਦਾ ਹੈ। ਮੈਨੂੰ ਹੜ੍ਹਾਂ ਦੇ ਨੈਚੂਰਲ ਕਲੈਮਟੀ (ਕੁਦਰਤੀ ਆਫਤਾਂ) ਵਿਚ ਲਾ ਦਿਤਾ ਤੇ ਜਿਹੜੇ ਆਫੀਸਰ ਸੀ ਉਹ ਸਾਰਾ ਦਿਨ ਮੇਰਾ ਹੀ ਕੰਮ ਕਰਦੇ ਰਹਿੰਦੇ। ਇਕ ਦਿਨ ਮੈਨੂੰ ਕਿਹਾ ਕਿ ਐਨਾ ਕੰਮ ਤੂੰ ਕਿਵੇਂ ਕਰ ਲੈਂਦਾ ਹੈਂ? ਕਦੇ ਸ਼ਿਕਾਇਤ ਨਹੀਂ ਕਰਦਾ। ਭਨੌਟ ਸੀ ਸਾਡਾ ਆਫੀਸਰ। ਮੈਂ ਕਿਹਾ ਮਿਸਟਰ ਭਨੌਟ ਤੁਸੀਂ ਰੱਬ ਨੂੰ ਮੰਨਦੇ ਓਂ। ਕਹਿੰਦਾ ਹਾਂ ਮੈਂ ਈਸਾਈ ਹਾਂ। ਮੈਂ ਕਿਹਾ ਤੁਹਾਡਾ ਗਿਰਜਾ ਹੁੰਦਾ ਹੈ। ਕਹਿੰਦਾ ਹਾਂ। ਮੈਂ ਕਿਹਾ ਸਾਡਾ ਗੁਰਦੁਆਰਾ ਹੁੰਦਾ ਹੈ। ਕਹਿੰਦਾ ਹਾਂ। ਮੈਂ ਕਿਹਾ ਗੁਰਦੁਆਰਾ ਛੋਟਾ ਵੀ ਹੁੰਦਾ ਹੈ, ਵੱਡਾ

ਵੀ ਹੁੰਦਾ ਹੈ। ਮੇਰਾ ਜਿਹੜਾ ਗੁਰਦੁਆਰਾ ਹੈ ਇਹਦੀਆਂ ਹੱਦਾਂ ਤਿੱਬਤ ਤੋਂ ਸ਼ੁਰੂ ਹੁੰਦੀਆਂ ਨੇ, ਓਦੋਂ ਜੁਆਇੰਟ ਪੰਜਾਬ ਸੀ, ਤੇ ਰਾਜਸਥਾਨ ਨਾਲ ਜਾ ਲਗਦੀਆਂ ਸੀ। ਉਥੋਂ ਚਲ ਕੇ ਦਿੱਲੀ ਦੇ ਹੇਠੋਂ ਹੋ ਕੇ ਆਗਰੇ ਦੇ ਕੋਲ ਦੀ ਹੁੰਦੀਆਂ ਹੋਈਆਂ ਜਮਨਾ ਦਰਿਆ ਦੇ ਨਾਲ-ਨਾਲ ਲਗ ਕੇ ਤਿੱਬਤ ਨੂੰ ਜਾ ਲਗਦੀਆਂ ਸੀ। ਮੈਂ ਕਿਹਾ ਮੇਰਾ ਗੁਰਦੁਆਰਾ ਐਨਾ ਹੈ ਤੇ ਮੈਂ ਏਸ ਗੁਰਦੁਆਰੇ ਦੇ ਵਿਚ ਇਕ ਵੀ ਬੰਦਾ ਨਹੀਂ ਦੇਖਣਾ ਚਾਹੁੰਦਾ ਜਿਹਦਾ ਘਰ ਢਹਿ ਜਾਵੇ, ਡੰਗਰ ਰੁੜ੍ਹ ਜਾਣ, ਨੈਚਰਲ ਕਲੈਮਟੀ ਦੀ ਮਾਰ ਥੱਲੇ ਆਵੇ ਕੋਈ ਇਲਾਕਾ। ਏਸ ਕਰਕੇ ਮੈਂ ਸਵੇਰ ਤੋਂ ਲੈ ਕੇ ਰਾਤ ਤੱਕ ਜ਼ਿਲੇ ਦੇ ਅਫਸਰਾਂ ਨੂੰ ਆਦੇਸ਼ ਦਿੰਦਾ ਰਹਿੰਦਾ ਹਾਂ ਤੇ ਜਦੋਂ ਤੱਕ ਕੰਮ ਨਹੀਂ ਹੁੰਦਾ, ਮੈਂ ਨਹੀਂ ਹਟਦਾ। ਫੇਰ ਉਹਨੇ ਕਿਹਾ ਕਿ ਬਹੁਤ ਜ਼ਿਆਦਾ ਕੰਮ ਹੈ। ਜਦੋਂ ਉਨ੍ਹਾਂ ਨੇ ਕਮੇਟੀ ਬਿਠਾਈ ਮੇਰੀ ਥਾਂ ਦੱਸ ਬੰਦੇ ਲਾਏ ਉਨ੍ਹਾਂ ਨੇ। ਮੈਨੂੰ ਕੰਮ ਕਰਨ ਦੇ ਵਿਚ ਕੋਈ ਖੇਚਲ ਨਹੀਂ ਸੀ, ਮੈਨੂੰ ਖੁਸ਼ੀ ਸੀ ਕਿ ਮੈਂ ਸੇਵਾ ਕਰ ਰਿਹਾ ਹਾਂ। ਉਸ ਤੋਂ ਬਾਅਦ ਮਹਾਰਾਜ ਜੀ ਨੇ ਹੁਕਮ ਕਰ ਦਿਤਾ ਕਿ ਇਥੋਂ ਛੱਡੋ। ਸਾਢੇ 24 ਸਾਲ ਦੀ ਪੈਨਸ਼ੇਨਲ ਸਰਵਿਸ ਹੋ ਗਈ ਸੀ, ਫੇਰ ਨਾ ਮੈਂ ਪੈਨਸ਼ਨ ਲਈ, ਹੁਕਮ ਮੰਨਿਆ ਤੇ ਛੱਡ ਕੇ ਕਹਿੰਦੇ ਫਾਰਮ ਚਲਿਆ ਜਾਹ।

ਮੈਂ ਫਾਰਮ ਵਿਚ ਚਲਿਆ ਗਿਆ। ਉਥੇ ਜਦੋਂ ਮੈਂ ਗਿਆ ਹੀ ਤਾਂ ਮੈਂ ਲੋਕਾਂ ਦਾ ਹਾਲ ਦੇਖਿਆ ਕਿ ਉਥੇ ਪੰਜਾਬੀਆਂ ਦਾ ਕਰੈਕਟਰ ਐਨਾ ਨੀਵਾਂ ਹੋ ਚੁਕਿਆ ਸੀ ਕਿਉਂਕਿ ਉਹ ਆਏ ਸੀ 1947 ਤੋਂ ਬਾਅਦ ਤੇ ਅਜੇ ਉਨ੍ਹਾਂ ਦੇ ਕਿਤੇ ਪੈਰ ਨਹੀਂ ਸੀ ਲੱਗੇ। ਉਹ ਤਰਾਈ ਦੇ ਜੰਗਲਾਂ ਦੇ ਵਿਚ ਜੰਗਲ ਕੱਟਦੇ ਸੀ। ਅਸੀਂ ਵੀ ਜੰਗਲ ਕੱਟਦੇ ਸੀ ਜਾ ਕੇ ਤੇ ਉਨ੍ਹਾਂ ਦਾ ਕੰਮ ਸੀ ਰਾਤ ਨੂੰ ਜਾ ਕੇ ਸ਼ਰਾਬਾਂ ਪੀ ਲੈਣੀਆਂ, ਡਰੰਮ ਕੱਢੀ ਜਾਣੇ। ਉਨ੍ਹਾਂ ਦਾ ਕੰਮ ਇਹ ਸੀ ਰਾਤ ਨੂੰ ਬਿਜਾਏ ਕੰਮ ਕਰਨ ਦੇ ਰਾਤ ਨੂੰ ਡੰਗਰ ਚੋਰੀ ਕਰ ਲੈਣੇ। cattle lifting ਸੀ, ਦੂਜਾ hit man ਸੀ। ਪੈਸਾ ਦਿਓ ਤੇ ਬੰਦਾ ਮਰਵਾ ਲਓ। ਇਨ੍ਹਾਂ ਗੱਲਾਂ ਨੇ ਸਾਨੂੰ ਬਹੁਤ ਹੀ ਬਰਬਾਦ ਕਰ ਦਿਤਾ।

ਇਕ ਦਿਨ ਮੈਂ ਜਾ ਰਿਹਾ ਸੀ ਬੱਸ ਦੇ ਵਿਚ ਤਾਂ ਇਕ ਯੂ.ਪੀ. ਦਾ ਮੁੰਡਾ ਸਿਗਰਟ ਪੀਣ ਲੱਗਿਆ ਮੇਰੇ ਬਰਾਬਰ ਦਾ, ਮੈਂ ਕਿਹਾ ਤੂੰ ਸਿਗਰਟ ਨਾ ਪੀ। ਕਹਿੰਦਾ ਸਰਦਾਰ ਜੀ, ਤੁਹਾਨੂੰ ਤਾਂ ਮੇਰੀ ਸਿਗਰਟ ਚੁਭਦੀ ਹੈ ਤੇ ਜਿਹੜਾ ਤੁਸੀਂ ਸ਼ਰਾਬ ਪੀਂਦੇ ਓਂ, ਡੰਗਰ ਚੋਰੀ ਕਰਦੇ ਓਂ। ਮੈਨੂੰ ਬੜੀ ਨਮੋਸ਼ੀ ਆਈ ਕਿ ਬੜਾ ਮਾੜਾ ਕੰਮ ਹੈ। ਮੈਂ ਉਹਨੂੰ ਜੇ ਕਹਿੰਦਾ ਕਿ ਮੈਂ ਤਾਂ ਨਹੀਂ ਪੀਂਦਾ, ਐਹੋ ਜਿਹਾ ਖਿਆਲ ਉਹਦਾ

ਵੀ ਨਹੀਂ ਸੀ, ਉਹਨੂੰ ਪਤਾ ਸੀ ਕਿ ਇਹ ਤਾਂ ਨਹੀਂ ਕਰਦਾ। ਪਰ ਇਹਦੇ ਜਿਹੜੇ ਦੇਸ਼ ਦੇ ਵਾਸੀ ਨੇ ਉਹ ਕਰਦੇ ਨੇ। ਇਸ ਗੱਲ ਲਈ ਮੈਂ ਜਿਹੜੇ ਵੱਡੇ-ਵੱਡੇ ਫਾਰਮਰ ਸੀ, ਹਜ਼ਾਰ-ਹਜ਼ਾਰ ਏਕੜਾਂ ਦੇ ਮਾਲਕ, ਸਾਰੇ ਇਕੱਠੇ ਕਰੇ ਕਿ ਆਹ ਗੱਲ ਹੈ ਆਪਣੀ ਬਦਨਾਮੀ ਐਨੀ ਹੋ ਚੁੱਕੀ ਹੈ। ਸਾਨੂੰ ਪਸ਼ੂ ਚੋਰ ਕਹਿੰਦੇ ਨੇ। ਸੋ ਇਹਦਾ ਕੋਈ ਇਲਾਜ ਕਰੋ। ਉਨ੍ਹਾਂ ਨੂੰ ਤਾਂ ਕੋਈ ਵਿਹਲ ਨਹੀਂ ਸੀ। ਮੈਂ ਆਪਣਾ ਕੰਮ ਕਰਦਾ ਹੋਇਆ, ਜਦੋਂ ਮੈਂ ਦੇਖਿਆ ਕਿ ਇਹ ਵੱਡੇ ਆਦਮੀ ਕੁਛ ਨਹੀਂ ਕਰਦੇ, ਫੇਰ ਵਰਤਣ ਵਾਲਿਆਂ ਦੇ ਨਾਲ ਮੈਂ ਸਲਾਹ ਕਰੀ ਕਿ ਤੁਸੀਂ ਕੁਛ ਕਰੋ ਆਪਾਂ ਬਦਨਾਮ ਹੋ ਜਾਵਾਂਗੇ। ਉਨ੍ਹਾਂ ਪਹਿਲਾਂ ਬੜੇ ਦਿਲਾਸੇ ਦਿਤੇ, ਬੜੀਆਂ ਆਸਾਂ ਵਧਾਈਆਂ ਕਿ ਅਸੀਂ ਜੀ ਐਉਂ ਨਾਲ ਚਲਿਆ ਕਰਾਂਗੇ। ਪਰ ਦੋ ਕੁ ਪ੍ਰੋਗਰਾਮਾਂ ਦੇ ਬਾਅਦ ਉਹ ਹਟ ਗਏ। ਪ੍ਰੋਗਰਾਮ ਅਖੀਰ ਇਹ ਰੱਖਿਆ ਕਿ ਕੀਰਤਨ ਕਰੋ ਸਿੱਧੀਆਂ ਧਾਰਨਾ ਦੇ ਨਾਲ, ਸਾਖੀਆਂ ਸੁਣਾਵੋ ਤਾਂ ਕਿ ਇਨ੍ਹਾਂ ਦੇ ਦਿਲਾਂ ਵਿਚੋਂ ਜੁਰਮ ਨਿਕਲ ਜਾਵੇ। ਜਦੋਂ ਉਹ ਹਟ ਗਏ, ਮੈਂ ਨਹੀਂ ਹਟਿਆ। ਮੈਂ ਫੇਰ ਆਪਣੇ ਟੈਂਟ, ਟਰਾਲੀ, ਆਪਣੀਓ ਕਾਰ ਵਿਚ ਜਾਣਾ, ਜਾ ਕੇ ਐਹੋ ਜਿਹੀਆਂ ਥਾਵਾਂ ਤੇ ਪਹੁੰਚਣਾ ਜਿਥੇ ਚਾਰ-ਚਾਰ ਮੀਲ ਮੈਨੂੰ ਤੁਰਦੇ ਨੂੰ ਹੋ ਜਾਣੇ। ਫੇਰ ਧੂੜ ਪੈਣੀ, ਧੂੜ ਦੇ ਨਾਲ ਲੱਥਪੱਥ ਹੋ ਜਾਣਾ ਤੇ ਉਥੇ ਜਾ ਕੇ ਇਹ ਵੀ ਸਾਰਾ ਖਰਚਾ ਆਪਣੇ ਕੋਲੋਂ ਕਰਨਾ। ਨਾ ਉਥੇ ਅਸੀਂ ਚਾਹ ਪੀਣੀ, ਨਾ ਰੋਟੀ ਖਾਣੀ ਉਸੇ ਤਰ੍ਹਾਂ ਘਰ ਵਾਪਸ ਆ ਜਾਣਾ, ਸੋ ਉਸ ਤਰ੍ਹਾਂ ਕਰਦਿਆਂ-ਕਰਦਿਆਂ ਇਕ ਲਹਿਰ ਚੱਲ ਪਈ। ਉਸ ਲਹਿਰ ਦੇ ਨਾਲ ਬੇਅੰਤ ਸੰਗਤ ਮੇਰੇ ਨਾਲ ਜੁੜ ਗਈ। ਹਜ਼ਾਰਾਂ ਦੀ ਤਾਦਾਦ 'ਚ। ਜਿੱਧਰ ਮੈਂ ਜਾਣਾ ਟਰਾਲੀਆਂ ਹੀ ਟਰਾਲੀਆਂ ਮੇਰੇ ਨਾਲ ਭਰੀਆਂ ਹੋਈਆਂ ਜਾਂਦੀਆਂ ਸੀ। ਕਿਉਂਕਿ ਉਨ੍ਹਾਂ ਨੂੰ ਵਿਸ਼ਵਾਸ਼ ਹੋ ਚੁੱਕਿਆ ਸੀ ਕਿ ਇਹ ਸਰਦਾਰ ਨੇ, ਨਾ ਤਾਂ ਆਪਣਾ ਕੋਈ ਨਿਜੀ ਲਾਭ ਲੈਣਾ ਹੈ ਇਹ ਤਾਂ ਆਪਣੇ ਪੱਲਿਓਂ ਪੈਸੇ ਖਰਚੀ ਜਾਂਦਾ ਹੈ ਹਰ ਥਾਂ ਦੇ ਉਤੇ। ਸੋ ਜਿਸ ਵਕਤ ਸੰਗਤ ਬਹੁਤ ਹੋ ਗਈ ਤਾਂ ਉਸ ਵੇਲੇ ਇਕ ਜਾਗ੍ਰਤੀ ਪੈਦਾ ਹੋ ਗਈ। ਜੁਰਮ ਸਿੱਖਾਂ ਦੇ ਵਿਚੋਂ ਨਿਕਲ ਗਿਆ। ਬਿਲਕੁਲ ਸਾਫ ਸੁਥਰਾ ਇਲਾਕਾ ਹੋ ਗਿਆ। ਦੋ ਤਿੰਨ ਜ਼ਿਲਿਆਂ 'ਚ ਮੈਂ ਕੰਮ ਸ਼ੁਰੂ ਕਰਿਆ ਸੀ ਤੇ ਪੁਲਿਸ ਦਾ ਜੋ ਜਰਨੈਲ ਸੀ ਉਹ ਘਰ ਆਇਆ। ਮੈਨੂੰ ਕਹਿਣ ਲੱਗਿਆ, ਮੈਂ ਰੋਟੀ ਖਾਣੀ ਹੈ। ਮੈਂ ਕਿਹਾ, ਜਰਨੈਲ ਸਾਹਿਬ! ਸਾਗ ਤੇ ਮੱਕੀ ਦੀ ਰੋਟੀ ਤਾਂ ਮਿਲ ਜਾਏਗੀ, ਤੁਹਾਡੇ ਵਾਲੇ ਮੁਰਗੇ ਨਹੀਂ ਇਥੇ ਮਿਲਣੇ। ਕਹਿੰਦਾ ਮੈਂ ਤਾਂ ਖਾਂਦਾ ਹੀ ਨਹੀਂ। ਮੈਂ ਤਾਂ ਤੁਹਾਡੇ

ਨਾਲ ਬੜੀ ਖੁਸ਼ੀ ਮਹਿਸੂਸ ਕਰਦਾ ਹਾਂ ਤੇ ਤੁਸੀਂ ਮੈਨੂੰ ਬੈਠ ਕੇ ਪ੍ਰਸ਼ਾਦਾ ਛਕਾ ਦਿਓ। ਬੇਅੰਤ ਇਕੱਠੇ ਹੋ ਗਏ ਲੋਕ, ਕਿਉਂਕਿ ਜਿਥੇ ਪੁਲਿਸ ਜਰਨੈਲ ਹੈ ਉਥੇ ਆਉਣਾ ਹੈ ਸਾਰਿਆਂ ਨੇ। ਉਹਨੇ ਪ੍ਰਸ਼ਾਦਾ ਛਕਣ ਤੋਂ ਬਾਅਦ ਇਕ ਗੱਲ ਕਹੀ ਕਿ ਮੈਂ ਇਥੇ ਕਿਉਂ ਆਇਆਂ ? ਮੇਰੀ ਜਦ ਕਿ ਵੱਡੇ-ਵੱਡੇ ਆਦਮੀ ਮਿੰਨਤਾਂ ਕਰਦੇ ਨੇ, ਖੁਸ਼ਾਮਦਾਂ ਕਰਦੇ ਨੇ, ਇਥੇ ਮੈਂ ਆਪ ਮੰਗ ਕੀਤੀ ਹੈ ਪ੍ਰਸ਼ਾਦੇ ਦੀ। ਮੈਂ ਇਨ੍ਹਾਂ ਥਾਣਿਆਂ ਦੇ ਵਿਚ ਗੁਪਤ ਰਿਪੋਰਟ ਦੇ ਰਿਹਾ ਸੀ। ਜੁਰਮ ਸੂਚੀ ਜਦੋਂ ਮੈਂ ਚੁੱਕੀ ਮੈਂ ਹੈਰਾਨ ਹੋ ਗਿਆ ਕਿ ਇਹ ਤਾਂ ਸਾਰਿਆਂ ਤੋਂ ਵੱਧ crime ਵਾਲੇ ਜ਼ਿਲੇ ਸੀ। ਇਥੇ ਅਬਾਦਕਾਰ ਪੰਜਾਬੀ ਬੈਠੇ ਸੀ ਇਨ੍ਹਾਂ ਨੇ ਆ ਕੇ ਬਹੁਤ ਜੁਰਮ ਵਧਾ ਦਿਤੇ। ਹੁਣ ਮੈਂ ਦੇਖਿਆ ਕਿ ਹੁਣ ਜੁਰਮ ਹੈ ਨਹੀਂ। ਮੈਂ ਇਥੇ ਦੇ ਜ਼ਿਲਿਆਂ ਦਾ ਇੰਚਾਰਜ ਸੀ, ਸਬ ਇੰਸਪੈਕਟਰ ਸੀ, ਉਨ੍ਹਾਂ ਨੂੰ ਮੈਂ ਬਹੁਤ ਅੱਛੀਆਂ ਰਿਪੋਰਟਾਂ ਦਿਤੀਆਂ ਤਾਂ ਮੈਨੂੰ ਕਾਇਬਰੀ ਦੇ ਥਾਣੇਦਾਰ ਨੇ ਦੱਸਿਆ ਕਿ ਸਾਹਿਬ! ਅਸੀਂ ਰਿਪੋਰਟਾਂ ਤਾਂ ਲੈ ਲਈਆਂ, ਪਰ ਤੁਹਾਡੇ ਤੋਂ ਅਸੀਂ ਅਸਲੀ ਗੱਲ ਨਹੀਂ ਛੁਪਾਉਣਾ ਚਾਹੁੰਦੇ। ਕਹਿੰਦੇ ਇਥੇ ਇਕ ਸਰਦਾਰ ਆਇਆ ਹੈ, ਉਹ ਖੇਤੀ ਵੀ ਸਾਰਿਆਂ ਨਾਲੋਂ ਚੰਗੀ ਕਰਦਾ ਹੈ, ਪਰ ਉਹ ਘਰ-ਘਰ ਫਿਰਦਾ ਹੈ, ਕੁਛ ਗਾਉਂਦਾ ਹੈ, ਬੇਅੰਤ ਲੋਕ ਇਕੱਠੇ ਹੁੰਦੇ ਨੇ ਉਹਦੇ ਪਿਛੇ, ਸਮਝ ਲਓ ਇਲਾਕਾ ਹੀ ਲਗ ਗਿਆ। ਉਹਨੇ ਜਿਹੜੇ ਸ਼ਰਾਬਾਂ ਦੇ ਕੇਸ ਸੀ, ਡਰੰਮ ਭਰ ਕੇ ਸ਼ਰਾਬ ਕੱਢਦੇ ਸੀ ਉਹ ਵੀ ਹਟਾ ਦਿਤੇ। ਕਤਲ ਕਰਨੇ ਹਟਾ ਹੀ ਨਹੀਂ ਦਿਤੇ ਸਗੋਂ ਜਿਹੜੇ ਕਤਲ ਕੀਤੇ ਹੋਏ ਸੀ ਉਨ੍ਹਾਂ ਦੇ ਪੰਚਾਇਤੀ ਫੈਸਲੇ ਕਰਾ ਦਿਤੇ। ਉਹਦੇ ਨਾਲ ਹੋਰ ਜੁਰਮ ਡੰਗਰ ਚੋਰੀ ਵਗੈਰਾ ਦੇ ਸੀ, ਉਸ ਤੋਂ ਹਟਾ ਕੇ ਇਨ੍ਹਾਂ ਨੂੰ ਖੇਤੀ ਕਰਨ ਲਾ ਦਿਤਾ। ਸੋ ਅਸੀਂ ਤਾਂ ਹੁਣ ਵਿਹਲੇ ਬੈਠੇ ਹਾਂ ਪੁਲਿਸ ਵਾਲੇ ਤੇ ਕਰੈਡਿਟ ਉਹਨੂੰ ਜਾਣਾ ਚਾਹੀਦਾ ਹੈ। ਸੋ ਕਹਿਣ ਲੱਗਿਆ ਕਿ ਮੈਂ ਏਸ ਕਰਕੇ ਇਥੇ ਅੱਜ ਪ੍ਰਸ਼ਾਦਾ ਛਕਿਆ ਹੈ ਕਿ ਤੁਸੀਂ ਸਾਡੀ ਬਹੁਤ ਵੱਡੀ ਮਦਦ ਕੀਤੀ ਹੈ।

ਇਸ ਤਰ੍ਹਾਂ ਖੇਤੀ ਦੇ ਵਿਚ ਮੈਂ ਬਹੁਤ ਮਾਹਿਰ ਸੀ, ਯੂਨੀਵਰਸਿਟੀ ਦਾ ਮੈਂ ਮੈਂਬਰ ਸੀ। ਉਸ ਤੋਂ ਬਾਅਦ ਇਕ ਦਮ ਐਸੇ ਹਾਲਾਤ ਹੋ ਗਏ ਕਿ ਮੈਨੂੰ ਜ਼ਮੀਨ ਵੇਚਣੀ ਪਈ, ਬੱਚੇ ਅਮਰੀਕਾ ਚਲੇ ਗਏ। ਮੈਂ ਇਕੱਲਾ ਰਿਹਾ। ਉਸ ਵੇਲੇ ਮੈਂ ਸਾਰਾ ਫਾਰਮ ਵਗੈਰਾ ਵੇਚ ਕੇ ਇਥੇ ਆਇਆ ਚੰਡੀਗੜ੍ਹ। ਇਹਦਾ ਆਲੇ-ਦੁਆਲੇ ਦਾ ਇਲਾਕਾ ਦੇਖਿਆ ਤਾਂ ਮੈਂ ਹੈਰਾਨ ਹੋ ਗਿਆ ਕਿ ਚੰਡੀਗੜ੍ਹ ਵਰਗਾ ਸ਼ਹਿਰ, ਗੁਰਦੁਆਰੇ ਹੀ ਗੁਰਦੁਆਰੇ ਹਰ ਸੈਕਟਰ ਵਿਚ, ਆਹ ਲੋਕਾਂ

ਦਾ ਕੀ ਹਾਲ ਹੈ। ਮੇਰੇ ਘਰੋਂ ਮੇਰੇ ਪਤਨੀ ਮੇਰੇ ਨਾਲ ਹੀ ਰਹਿੰਦੇ ਸੀ। ਅਸੀਂ ਸਲਾਹ ਕਰੀ ਕਿ ਹੁਣ ਤਾਂ ਆਪਾਂ ਬਿਜ਼ਨਸ ਕੋਈ ਨਹੀਂ ਕਰਨੀ। ਆਪਾਂ ਜੇ ਕਰਨਾ ਹੈ ਤਾਂ ਗੁਰੂ ਦਾ ਕੰਮ ਕਰਨਾ ਹੈ। ਉਸ ਵੇਲੇ ਮੈਂ ਘਰ-ਘਰ, ਪਿੰਡ-ਪਿੰਡ ਫਿਰਿਆ, ਆਪਣੇ ਖਰਚ, ਆਪਣੇ ਲੋਕ ਅਜੇ ਆਦੀ ਨਹੀਂ ਸੀ ਸਤਿਸੰਗ ਦੇ। ਸੋ ਆਪਣਾ ਸਾਰਾ ਖਰਚਾ ਕਰਕੇ, ਉਨ੍ਹਾਂ ਨੂੰ ਬੁਲਾਉਣਾ, ਜੋ ਚੜ੍ਹਾਵਾ ਚੜ੍ਹਨਾ ਉਨ੍ਹਾਂ ਨੂੰ ਕਹਿਣਾ ਕਿ ਇਹਦੇ ਬਰਤਨ ਬਣਾ ਲਓ, ਇਹਦੇ ਸ਼ਾਮਿਆਨੇ ਬਣਾ ਲਓ। ਸੋ ਇਸ ਤਰ੍ਹਾਂ ਪੰਜ-ਪੰਜ ਦਿਨ ਦੇ ਦੀਵਾਨ, ਦੋ-ਦੋ ਤਿੰਨ ਤਿੰਨ ਥਾਂ ਲਾਉਣੇ। ਰਾਤ ਨੂੰ ਮੈਂ ਘਰ ਆਉਣਾ ਇਕ ਵਜੇ। ਸੋ ਉਹਦਾ ਨਤੀਜਾ ਇਹ ਹੋਇਆ ਕਿ ਮੇਰੇ ਨਾਲ ਇਕ ਲਾਈਨ ਬੰਨ੍ਹ ਕੇ ਨਾਲ ਚੱਲ ਪਏ ਸਾਰੇ। ਮੈਂ ਕੋਈ ਪਿੰਡ ਛੱਡਦਾ ਨਹੀਂ ਸੀ। ਨੇਮ ਕਰਿਆ ਕਿ ਇਕ ਪਿੰਡ ਤੋਂ ਬਾਅਦ ਦੂਸਰਾ, ਦੂਸਰੇ ਤੋਂ ਬਾਅਦ ਤੀਸਰਾ। ਉਹਦੇ ਨਾਲ ਸਿੱਖੀ ਦਾ ਪ੍ਰਚਾਰ ਹੋ ਗਿਆ। ਉਥੇ ਕਿਉਂ ਨਹੀਂ ਪ੍ਰਚਾਰ ਹੋਇਆ ਕਿਉਂਕਿ ਪਹਿਲਾਂ ਗੁਰੂ ਮਹਾਰਾਜ ਗੁਰੂ ਛੇਵੇਂ ਪਾਤਸ਼ਾਹ ਉਸ ਇਲਾਕੇ 'ਚ ਰਹੇ, ਸੱਤਵੇਂ, ਅੱਠਵੇਂ, ਨੌਵੇਂ, ਦਸਵੇਂ ਪਾਤਸ਼ਾਹ ਉਥੇ ਰਹੇ। ਸ਼ਹੀਦਾਂ ਦਾ ਜਿਹੜਾ ਖ਼ੂਨ ਹੈ ਉਤੇ ਕਣ-ਕਣ ਦੇ ਉਤੇ ਡੁਲ੍ਹਿਆ ਹੋਣ ਦੇ ਬਾਵਜੂਦ ਵੀ ਉਥੇ ਸਿੱਖੀ ਦਾ ਨਾਮ ਨਿਸ਼ਾਨ ਨਹੀਂ ਸੀ। ਸ਼੍ਰੋਮਣੀ ਕਮੇਟੀ ਦੇ ਉਥੇ ਪ੍ਰਚਾਰਕ ਵਗੈਰਾ ਫਿਰਦੇ ਸੀ ਵਿਚਾਰੇ helpless ਮਜਬੂਰ ਸੀ, ਕੁਛ ਬਣਿਆ ਨਹੀਂ ਸੀ ਉਨ੍ਹਾਂ ਦਿਨਾਂ ਵਿਚ। ਜਦੋਂ ਇਹ ਲਹਿਰ ਬਣੀ ਉਸ ਵੇਲੇ ਸਭ ਲੋਕ ਇਕੱਠੇ ਹੋ ਗਏ। ਤਮਾਕੂ ਦੀ ਕਾਸ਼ਤ ਬੰਦ ਹੋ ਗਈ, ਜਰਦਾ ਖਾਣ ਤੋਂ ਮੈਂ ਬੰਦ ਕਰ ਦਿਤੇ ਤਾਂ ਸਿੱਖੀ ਦੀ ਲਹਿਰ ਚਲ ਪਈ। ਸਿੱਖੀ ਦੀ ਲਹਿਰ ਐਨੀ ਚੱਲੀ ਕਿ ਸਾਰੇ ਪਿੰਡਾਂ ਦੇ ਅੰਦਰ ਕੀਰਤਨ ਸ਼ੁਰੂ ਹੋ ਗਿਆ। ਦੂਸਰਾ ਮੈਂ ਕਿਹਾ ਕਿ ਤੁਸੀਂ ਗ੍ਰੰਥੀਆਂ ਦੇ ਸਿਰ ਤੇ ਨਾ ਰਹੋ, ਤੁਹਾਨੂੰ ਮੈਂ ਪੜ੍ਹਾਉਂਦਾ ਹਾਂ, ਕੀਰਤਨ ਸਿਖਾਉਂਦਾ ਹਾਂ, ਤੁਸੀਂ ਆਪਣੇ ਇਲਾਕੇ ਦੇ ਅਨੰਦ ਕਾਰਜ ਆਪ ਕਰੋ। ਆਪਣੇ ਆਪ ਅਖੰਡਪਾਠਾਂ ਦੇ ਭੋਗ ਪਾਓ। ਤੁਸੀਂ ਕਿਉਂ ਇਨ੍ਹਾਂ ਤੇ ਨਿਰਭਰ ਹੁੰਦੇ ਹੋ। ਸੋ ਉਨ੍ਹਾਂ ਨੇ ਮੇਰੀ ਗੱਲ ਮੰਨੀ। ਅੱਜ ਹਰ ਪਿੰਡ ਦੇ ਵਿਚ ਜਥਾ ਹੈ ਜਿਹੜਾ ਆਪਣਾ ਕੰਮ ਆਪ ਕਰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮੈਂ ਉਸ ਥਾਂ ਦੇ ਉਤੇ ਪ੍ਰਚਾਰ ਕਰਦਾ ਰਿਹਾ। ਸਭ ਕੁਛ ਗੁਰੂ ਮਹਾਰਾਜ ਨੇ ਮੇਰੇ ਤੋਂ ਕਰਾਇਆ, ਮੈਂ ਨਹੀਂ ਕਰਿਆ। ਪਰ ਸਾਡਾ ਤਾਂ ਇਹ ਅਸੂਲ ਜਿਹੜਾ ਮੇਰਾ ਅੰਦਰ ਦਿਲ 'ਚੋਂ ਹੈ, ਉਹ ਇਹ ਹੈ ਕਿ ਮੈਂ ਆਪਣਾ ਫਰਜ਼ ਸਮਝਦਾ ਸੀ। ਮੈਂ ਇਸ ਕਰਕੇ ਨਹੀਂ ਸੀ ਕਰਦਾ ਕਿ ਮੈਨੂੰ ਕੋਈ ਕਹੇ ਜਾਂ ਮੈਨੂੰ ਕੋਈ ਕੁਛ ਦੇਵੇ। ਉਥੇ ਪ੍ਰਚਾਰ ਹੋਣ ਦਾ ਕਾਰਨ ਇਹ ਸੀ। ਉਹ ਇਲਾਕਾ ਜਿਹੜਾ

ਸੀ ਉਹ ਗਰੀਬ ਸੀ, ਫਸਲਾਂ ਉਥੇ ਹੁੰਦੀਆਂ ਨਹੀਂ ਸੀ। ਗਰੀਬ ਲੋਕ ਸੀਗੇ। ਦੁੱਧ ਵੇਚ ਦਿੰਦੇ ਸੀ, ਉਨ੍ਹਾਂ ਵਿਚ ਤਾਕਤ ਹੈ ਨਹੀਂ ਸੀ, ਉਹ ਨਸ਼ੇ ਵਰਤ ਕੇ ਆਪਣੇ ਦਿਨ ਪੂਰੇ ਕਰਦੇ ਸੀ। ਨਸ਼ੇ ਬੰਦ ਹੋ ਗਏ, ਵਧੀਆ ਖੇਤੀਆਂ ਹੋ ਗਈਆਂ। ਬਿਜਲੀ ਆ ਗਈ, ਲੋਕਾਂ ਵਿਚ ਏਕਤਾ ਵਧ ਗਈ, ਉਹਦੇ ਨਾਲ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਸਾਡੀ ਹੋਂਦ ਕੀ ਹੈ? ਤੇ ਅੱਜ ਉਥੇ ਕੋਈ ਤਮਾਕੂ ਨਹੀਂ ਬੀਜਦਾ, ਪਿੰਡਾਂ ਦੇ ਪਿੰਡ ਖੁਸ਼ਹਾਲੀ ਵਿਚ ਆ ਗਏ ਨੇ। ਸੋ ਉਸ ਤੋਂ ਬਾਅਦ ਸਾਰਿਆਂ ਨੇ ਕਿਹਾ ਕਿ ਤੁਸੀਂ ਕੋਈ ਸੈਂਟਰਲ ਪੁਆਇੰਟ ਬਣਾਓ। ਮੈਂ ਕਿਹਾ ਮੈਂ ਨਹੀਂ ਬਣਾਉਣਾ, ਕਿਉਂਕਿ ਬਾਅਦ ਵਿਚ ਰੌਲੇ ਪੈ ਜਾਂਦੇ ਨੇ। ਪਰ ਹਰਪਾਲ ਸਿੰਘ ਨੇ ਜਿਹੜੇ ਸਰਪੰਚ ਮੇਰੇ ਬਰਾਬਰ ਬੈਠੇ ਨੇ, ਇਹ ਸਾਡੇ ਆਸ਼ਰਮ ਦੇ ਵਿਚ ਰਹਿੰਦੇ ਨੇ, ਇੰਜਨੀਅਰਿੰਗ ਛੱਡ ਕੇ ਇਹ ਏਸ ਪਾਸੇ ਆਏ ਨੇ। ਭਰਾ ਇਨ੍ਹਾਂ ਦੇ ਇੰਜਨੀਅਰ ਨੇ ਤੇ ਇਨ੍ਹਾਂ ਨੇ ਆਪਣੇ ਪਿੰਡ ਦੇ ਨਾਲ ਲਗਦੀ ਨਦੀ ਦੀ ਜ਼ਮੀਨ ਸੀ ਉਹਦੇ ਵਿਚ ਮੈਨੂੰ ਕਿਹਾ ਕਿ ਇਥੇ ਬਣਾ ਲਓ। ਉਥੇ ਆਸ਼ਰਮ ਬਣਾਇਆ ਤੇ 50 ਏਕੜ ਦੀ ਜ਼ਮੀਨ ਲੈ ਕੇ ਉਨ੍ਹਾਂ ਨੂੰ ਦਿਤੀ। ਟਰੱਸਟ ਬਣਾਇਆ, ਉਥੇ ਮੈਂ ਆਪਣੇ ਖਾਣ ਵਾਸਤੇ 4 ਏਕੜ ਜ਼ਮੀਨ ਖਰੀਦੀ ਤੇ ਇਨ੍ਹਾਂ ਨੂੰ ਦੇ ਦਿਤੀ। ਮੱਝਾਂ ਗਾਵਾਂ ਲਈਆਂ ਉਹ ਵੀ ਇਨ੍ਹਾਂ ਨੂੰ ਸੰਭਾਲ ਦਿਤੀਆਂ ਤਾਂ ਕਿ ਲੰਗਰ ਵਿਚੋਂ ਜੇ ਕਦੇ ਦੁੱਧ ਆਵੇ, ਐਸਾ ਨਾ ਹੋਵੇ ਕਿ ਪੂਜਾ ਦਾ ਧਾਨ ਮੇਰੇ ਕੋਲ ਆ ਜਾਵੇ। ਮੇਰੇ ਘਰੋਂ ਬੀਬੀ ਐਨੀ ਸਖਤ ਸੀ ਕਿ ਜੇ ਕਿਤੋਂ ਸਿਰੋਪਾ ਮਿਲ ਜਾਵੇ ਉਹਨੂੰ ਅੰਦਰ ਨਹੀਂ ਸੀ ਵੜਨ ਦਿੰਦੀ, ਕਹਿੰਦੀ ਇਹਦੇ ਵਿਚ ਪੂਜਾ ਦੇ ਧਾਨ ਦੀ ਅੰਸ ਹੈ ਮੈਂ ਨਹੀਂ ਅੰਦਰ ਵੜਨ ਦੇਣਾ। ਬੜੀ ਮੁਸ਼ਕਲ ਹੋ ਗਈ। 1986 ਤੱਕ ਮੈਂ ਸਾਰਾ ਖਰਚਾ ਆਪਣੀ ਜੇਬ ਵਿਚੋਂ ਕਰਿਆ। ਆਪਣੇ ਲਾਊਡ ਸਪੀਕਰ, ਆਪਣੀ ਬਿਜਲੀ, ਆਪਣੇ ਸ਼ਾਮਿਆਨੇ, ਸੰਸਥਾ ਬਣ ਗਈ। ਉਸ ਤੋਂ ਬਾਅਦ ਆਸ਼ਰਮ ਬਣਿਆ, ਫੇਰ ਅਸੀਂ ਕਿਹਾ ਜਿਹੜਾ ਕੁਛ ਦੇਣਾ ਹੈ ਇਥੇ ਦੇ ਦਿਓ ਪਰ ਅਜੇ ਵੀ ਸਾਡੇ ਅਸੂਲ ਨੇ ਜਥਿਆਂ ਦੇ ਕਿ ਅਸੀਂ ਅਨੰਦ ਕਾਰਜ ਲੜਕੀਆਂ ਦੇ ਫਰੀ ਕਰਦੇ ਹਾਂ। ਫਰੀ ਹੀ ਨਹੀਂ ਕਰਦੇ ਉਹਨੂੰ ਸ਼ਗਨ, ਸੂਟ ਵਗੈਰਾ ਦੇ ਕੇ ਆਉਂਦੇ ਹਾਂ। ਦੂਸਰਾ ਇਹ ਹੈ ਕਿ ਸਾਡੇ ਜਦੋਂ ਦੀਵਾਨ ਗੁਰਦਵਾਰਿਆਂ 'ਚ ਲਗਦੇ ਨੇ ਉਥੇ ਨਾ ਅਸੀਂ ਵਾਜਿਆਂ ਦੇ ਉਤੇ ਭੇਟਾ ਚੜ੍ਹਨ ਦਿੰਦੇ ਹਾਂ ਤੇ ਨਾ ਅਸੀਂ ਗੁਰਦਵਾਰਿਆਂ ਤੋਂ ਸਿਰੋਪਾ ਲੈਂਦੇ ਹਾਂ ਕਿਉਂਕਿ ਸਾਡੀ ਨਿਗ੍ਹਾ ਦੇ ਵਿਚ ਸਾਰੇ ਗੁਰਦੁਆਰੇ ਇਕੋ ਹੀ ਨੇ। ਹੁਣ ਮੈਂ ਇਥੇ ਇੰਗਲੈਂਡ ਵਿਚ ਦੋ ਗੁਰਦਵਾਰਿਆਂ ਵਿਚ ਮੈਂ ਗਿਆ ਹਾਂ, ਮੈਂ ਕਿਹਾ ਕਿ ਸ਼ਬਦ ਭੇਟ ਨਹੀਂ ਤੁਸੀਂ ਕਿਸੇ

ਨੇ ਵੀ ਰੱਖਣੀ। ਇਕਾਗਰਤਾ ਟੁਟਦੀ ਹੈ, ਦੂਜਾ ਗੁਰੂ ਗ੍ਰੰਥ ਸਾਹਿਬ ਦੇ ਹੁੰਦੇ ਹੋਏ ਮੇਰੀ ਮਾਨਤਾ ਨਹੀਂ ਕਰਨੀ। ਅਗਲੀ ਗੱਲ ਇਹ ਹੈ ਮੈਨੂੰ ਤੁਸੀਂ ਸਿਰੋਪਾ ਨਹੀਂ ਦੇਣਾ। ਇਹ ਗੁਰਦੁਆਰਾ ਵੀ ਮੇਰਾ ਹੈ ਉਹ ਗੁਰਦੁਆਰਾ ਵੀ ਮੇਰਾ ਹੀ ਹੈ। ਇਥੇ ਵੀ ਲੰਗਰ ਚਲਦਾ ਹੈ, ਉਥੇ ਵੀ ਲੰਗਰ ਚਲਦਾ ਹੈ। ਸੋ ਇਸ ਕਰਕੇ ਇਹ ਸਾਡਾ ਅਸੂਲ ਹੈ ਕਿ ਇਹ ਚੀਜ਼ਾਂ ਨਹੀਂ ਕਰਨੀਆਂ। ਸੰਤ ਮਹਾਰਾਜ ਜੀ ਦੇ ਨਾਲ ਵੀ ਮੇਰਾ ਬੜਾ ਸੰਪਰਕ ਰਿਹਾ। ਬਹੁਤ ਵੱਡੀਆਂ ਫਿਲਾਸਫੀ ਦੀਆਂ ਗੱਲਾਂ ਉਨ੍ਹਾਂ ਤੋਂ ਸੁਣਦਾ ਰਹਿੰਦਾ ਸੀ, ਉਨ੍ਹਾਂ ਦੇ ਬੜੀ ਮਿਹਰ ਸੀ ਮੇਰੇ ਉਤੇ। ਉਹ ਚਾਹੁੰਦੇ ਸੀ ਕਿ ਇਹ ਕੁਛ ਕਰੇ। 1973 ਦੀ ਬਾਤ ਹੈ। ਕਰਨਲ ਲਾਲ ਸਿੰਘ ਚੜ੍ਹਾਈ ਕਰ ਗਏ। ਉਹ ਮੇਰੇ ਬੜੇ ਮਿੱਤਰ ਸੀ। ਮੈਨੂੰ ਕਹਿਣ ਲੱਗੇ ਕਿ ਤੇਰੀ ਸੱਜੀ ਬਾਂਹ ਟੁੱਟ ਗਈ। ਮੈਂ ਕਿਹਾ ਹਾਂ ਮਹਾਰਾਜ। ਕਹਿੰਦੇ ਅਸਾਥੋਂ ਇਕ ਲੱਖ ਰੁਪਿਆ ਲੈ ਜਾਓ, 20 ਹਜ਼ਾਰ ਰੁਪਏ ਦੀ ਜੀਪ ਆਉਂਦੀ ਹੈ ਨਵੀਂ, ਜਰਨੇਟਰ ਲੈ ਲਓ, ਹੋਰ ਸਾਰੀਆਂ ਚੀਜ਼ਾਂ ਲੈ ਲਓ ਤੁਸੀਂ ਤੇ ਫਿਲਮਾਂ ਬਣਾ ਕੇ ਪ੍ਰਚਾਰ ਕਰੋ। ਮੈਨੂੰ ਕੋਈ ਪਤਾ ਨਹੀਂ ਸੀ ਕਿ ਫਿਲਮ ਕਿਵੇਂ ਬਣਦੀ ਹੈ। ਤਿੰਨ ਵਾਰੀ ਉਨ੍ਹਾਂ ਨੇ ਬਚਨ ਕਰਿਆ, ਪੈਸੇ ਦੇਣ ਲਈ, ਮੈਂ ਲਏ ਨਹੀਂ। ਮੈਂ ਕਿਹਾ ਸੰਤਾਂ ਕੋਲੋਂ ਨਹੀਂ ਮੈਂ ਪੈਸੇ ਲੈਣੇ। ਕਹਿੰਦੇ ਫੇਰ ਕਿਵੇਂ ਕਰੇਂਗਾ? ਮੈਂ ਕਿਹਾ ਮੇਰੀ ਕਮਾਈ 'ਚ ਬਰਕਤ ਪਾ ਦਿਓ, ਮੈਂ ਆਪਣੀ ਕਮਾਈ 'ਚੋਂ ਸਾਰਾ ਕੁਝ ਲਵਾਂ। ਕਹਿੰਦੇ ਉਹਦੇ ਵਿਚ ਤਾਂ ਪਈ ਹੀ ਹੋਈ, ਹੋਰ ਪੈ ਜਾਏਗੀ।

ਸੋ ਸੰਤ ਮਹਾਰਾਜ ਜੀ ਜਦੋਂ ਬ੍ਰਹਮਲੀਨ ਹੋ ਗਏ, ਜੋਤੀ ਜੋਤ ਸਮਾਅ ਗਏ। ਮੈਂ ਭੁੱਲ ਗਿਆ, ਮੈਂ ਇਸ ਗੱਲ ਨੂੰ ਕੋਈ ਮਹੱਤਤਾ ਨਹੀਂ ਦਿਤੀ ਕਿ ਮੈਂ ਇਕ ਲੱਖ ਰੁਪਿਆ ਛੱਡਿਐ। ਉਹ ਇਕ ਲੱਖ ਰੁਪਿਆ ਅੱਜ ਦੇ 30 ਲੱਖ ਰੁਪਏ ਦੇ ਬਰਾਬਰ ਹੈ। ਸੋ ਸੰਨ 1986 ਵਿਚ ਮੈਨੂੰ ਕਿਸੇ ਨੇ ਦੱਸਿਆ ਕਿ ਮੈਂ ਸੰਤ ਮਹਾਰਾਜ ਦੀ ਡਾਇਰੀ ਪੜ੍ਹੀ ਹੈ, ਉਥੇ ਇਕ ਪਾਸੇ ਗ੍ਰਹਿਣ ਲਿਖਿਆ ਹੋਇਆ ਹੈ, ਇਕ ਪਾਸੇ ਤਿਆਗ ਲਿਖਿਆ ਹੋਇਆ ਹੈ। ਕਹਿੰਦੇ ਤੁਹਾਡੇ ਬਾਰੇ ਇਹ ਸ਼ਬਦ ਲਿਖੇ ਹੋਏ ਨੇ ਕਿ ਮੈਂ ਵਰਿਆਮ ਸਿੰਘ ਨੂੰ ਇਕ ਲੱਖ ਰੁਪਿਆ ਦੇਣ ਦੀ ਪੇਸ਼ਕਸ਼ ਕਰੀ। ਤਿੰਨ ਵਾਰੀ ਮੈਂ ਤਿੰਨ ਬਚਨ ਕੀਤੇ ਪਰ ਉਹਨੇ ਤਿੰਨੋਂ ਮੋੜ ਦਿਤੇ। ਮੇਰਾ ਮਨ ਬੜਾ ਹੀ ਖੁਸ਼ ਹੋਇਆ ਕਿ ਉਹਦੇ ਅੰਦਰ ਤਿਆਗ ਦੀ ਕਿੰਨੀ ਭਾਵਨਾ ਹੈ। ਦੂਜੇ ਪਾਸੇ ਜਿਨ੍ਹਾਂ ਨੇ ਮੇਰੇ ਤੋਂ ਥੋੜ੍ਹੇ-ਥੋੜ੍ਹੇ ਪੈਸੇ ਲਏ ਮਦਦ ਵਾਸਤੇ। ਉਹ ਵਿਚੇ ਹੀ ਖਾ ਪੀ ਗਏ ਕਿਸੇ ਨੇ ਵਾਪਸ ਵੀ ਨਹੀਂ ਕਰੇ। ਸੋ ਇਸ ਤਰ੍ਹਾਂ ਸੰਤ ਮਹਾਰਾਜ ਜੀ

ਦੇ ਨਾਲ ਬਹੁਤ ਪਿਆਰ ਸੀ। ਉਨ੍ਹਾਂ ਦੇ ਪਿਆਰ ਵਿਚ ਹੀ ਮੈਂ ਜੀਅ ਰਿਹਾ ਹਾਂ। ਮੇਰੇ ਕੋਲ ਆਪਣੇ ਖਾਣ ਪੀਣ ਵਾਸਤੇ ਬੇਅੰਤ ਹੈ। ਆਪਣੀ ਕੋਠੀ ਹੈ, ਆਪਣਾ ਪੈਸਾ ਹੈ। ਤੇ ਜਿਹੜੇ ਇਥੇ ਪੈਸੇ offer ਹੁੰਦੇ ਨੇ ਇਹ ਸਾਰੇ ਦੇ ਸਾਰੇ ਆਸ਼ਰਮ ਵਿਚ ਜਾਂਦੇ ਨੇ। ਉਸ ਆਸ਼ਰਮ ਦੇ ਵਿਚ 24 ਘੰਟੇ ਲੰਗਰ ਚਲਦਾ ਹੈ। ਬਿਰਧ ਜਿਹੜੇ ਨੇੜੇ ਤੇੜੇ ਦੇ ਆਪਣੀ ਕਿਰਿਆ ਸੰਭਾਲਣ ਵਾਲੇ ਨੇ, ਉਨ੍ਹਾਂ ਨੂੰ ਉਥੇ ਅਸੀਂ ਥਾਂ ਦਿੰਦੇ ਹਾਂ। 1986 ਤੋਂ ਲੈ ਕੇ ਹੁਣ ਤੱਕ ਉਸ ਵਿਚ 102 ਕਮਰਾ ਬਣ ਚੁੱਕਿਆ ਹੈ। 50 ਏਕੜ ਜ਼ਮੀਨ ਲੈ ਕੇ ਦੇ ਦਿਤੀ ਹੈ। ਹੁਣ ਸਾਡਾ ਖਿਆਲ ਹੈ, ਜ਼ਮੀਨ ਸਾਨੂੰ ਹੋਰ ਮਿਲ ਰਹੀ ਹੈ, ਉਹਦੇ ਵਿਚ ਅਸੀਂ NRI, ਬਾਹਰਲੇ ਜਿਹੜੇ ਰਹਿਣ ਵਾਲੇ ਨੇ ਉਨ੍ਹਾਂ ਨੂੰ ਅਸੀਂ ਪੇਸ਼ਕਸ਼  ਕਰਦੇ ਹਾਂ ਕਿ ਤੁਸੀਂ ਉਥੇ ਸਕੂਲ ਬਣਾਓ ਆਪਣੇ ਪ੍ਰਬੰਧ ਦੇ ਹੇਠ ਤੇ ਅਮਰੀਕਾ ਦੇ ਬੱਚਿਆਂ ਨੂੰ ਪੜ੍ਹਨ ਵਾਸਤੇ ਬਹੁਤ ਤਕਲੀਫ ਹੈ। ਜੇ ਬੱਚਾ ਕੇਸਾਧਾਰੀ ਜਾਂਦਾ ਹੈ ਤਾਂ ਉਹਨੂੰ she ਕਹਿੰਦੇ ਨੇ। ਬੱਚਿਆਂ ਦੀ ਇਸ ਗੱਲ ਨੂੰ ਮਾਂ ਬਾਪ ਵੀ ਬਹੁਤ ਮਹਿਸੂਸ ਕਰਦੇ ਨੇ ਤੇ ਇਸ ਕਰਕੇ ਉਸ ਦੇ ਕੇਸ ਕੱਟ ਦਿੰਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਜਿਨ੍ਹਾਂ ਨੇ ਬੱਚਿਆਂ ਨੂੰ ਪੜ੍ਹਾਉਣਾ ਹੈ। ਉਹ ਕੋਈ ਕਾਨੇਡਾ ਭੇਜਦਾ ਹੈ, ਕੋਈ ਦੇਹਰਾਦੂਨ ਭੇਜਦਾ ਹੈ, ਖਰਚੇ ਬੜੇ ਨੇ, ਅਸੀਂ ਤੁਹਾਨੂੰ offer ਕਰਦੇ ਹਾਂ ਕਿ ਤੁਸੀਂ ਆਪਣੇ ਬੱਚਿਆਂ ਨੂੰ ਆਪ ਹੀ ਪੜ੍ਹਾਓ, ਜ਼ਮੀਨ ਸਾਡੇ ਤੋਂ ਲਓ, ਬੱਚਿਆਂ ਦੇ ਮਾਂ ਬਾਪ ਦੇ ਰਹਿਣ ਲਈ ਸਾਡੇ ਕੋਲ ਰਿਹਾਇਸ਼ ਲਈ ਵਧੀਆ ਕਮਰੇ ਨੇ। ਉਹ ਜਦੋਂ ਆਪਣੇ ਬੱਚਿਆਂ ਨੂੰ ਮਿਲਣ ਆਉਣ ਤਾਂ ਸਾਡੇ ਕੋਲ ਰਹਿਣਗੇ, ਸਾਡੇ ਕੋਲ ਪ੍ਰਸ਼ਾਦਾ ਛਕਣਗੇ। ਜਿਹੜੇ ਬੱਚੇ ਪੜ੍ਹਨਗੇ, ਉਨ੍ਹਾਂ ਨੂੰ ਗੁਰਦੁਆਰੇ ਦੀ ਲੋੜ ਹੈ, ਅਸੀਂ ਉਨ੍ਹਾਂ ਨੂੰ ਰੂਹਾਨੀ ਕਦਰਾਂ ਕੀਮਤਾਂ ਦੱਸਾਂਗੇ। ਇਹ ਨਹੀਂ ਕਿ ਉਨ੍ਹਾਂ ਨੂੰ ਕਿਸੇ ਧਰਮ ਦੇ ਵਿਚ ਅਸੀਂ ਖਿੱਚਾ-ਖਾਚੀ ਕਰਕੇ ਲੈ ਗਏ। ਅਸੀਂ ਇਹ ਚਾਹੁੰਦੇ ਹਾਂ ਕਿ ਰੂਹਾਨੀ ਕਦਰਾਂ ਕੀਮਤਾਂ ਨਾ ਹੋਣ ਤਾਂ ਧਰਮ ਦਾ ਭੇਖ ਜਿਹੜਾ ਹੈ ਉਹ ਕੋਈ ਕੰਮ ਨਹੀਂ ਕਰਿਆ ਕਰਦਾ। ਸੋ ਇਹ ਪੇਸ਼ਕਸ਼ ਕਰਨ ਵਾਸਤੇ ਅਸੀਂ ਇਥੇ ਆਏ ਹਾਂ।

ਸੋ ਹੁਣ ਜਦੋਂ ਮੈਂ ਇਥੇ ਆਇਆ ਹਾਂ ਤਾਂ ਖਹਿਰਾ ਪਰਿਵਾਰ ਦੀ ਬਹੁਤ ਵੱਡੀ ਭਾਵਨਾ ਸੀ, ਉਨ੍ਹਾਂ ਨੇ ਕਈ ਵਾਰੀ ਮੈਨੂੰ ਕਿਹਾ ਸੀ। ਟਾਈਮ ਲੰਘਦਾ ਗਿਆ, ਅਮਰੀਕਾ ਵਾਲੇ ਵੀ ਦੋ ਸਾਲ ਤੋਂ ਮੈਨੂੰ ਕਹਿ ਰਹੇ ਨੇ ਕਿ ਉਥੇ ਆਓ। ਆਸਟਰੇਲੀਆ ਵਾਲੇ, ਕਾਨੇਡਾ ਵਾਲੇ ਕਹਿ ਰਹੇ ਨੇ ਪਰ ਮੈਨੂੰ ਫੁਰਸਤ ਨਾ ਹੋਣ ਕਰਕੇ ਮੈਂ ਜਾ ਨਹੀਂ

ਸਕਦਾ ਤੇ ਮੈਂ ਸਿਰਫ ਸੱਤ ਦਿਨ ਵਾਸਤੇ ਇਥੇ ਆਇਆ ਹਾਂ। ਬਾਕੀ ਜੋ ਸਾਡੀ ਧਾਰਮਿਕ ਲਹਿਰ ਹੈ ਉਸ ਵਿਚ 700 ਫਿਲਮ ਸਾਡੀ ਬਣ ਚੁੱਕੀ ਹੈ ਜਿਹੜੀ ਵੱਖਰੇ-ਵੱਖਰੇ ਸਬਜੈਕਟ ਤੇ ਗੁਰਮਤਿ ਸਿਧਾਂਤ ਨਿਖਾਰ-ਨਿਖਾਰ ਕੇ ਦੱਸੇ ਨੇ।

ਮਿਸਾਲ ਦੇ ਤੌਰ ਤੇ ਗੁਰੂ ਅੰਗਦ ਸਾਹਿਬ ਮਹਾਰਾਜ ਗੁਰੂ ਨਾਨਕ ਸਾਹਿਬ ਦੇ ਕੋਲ ਬੜੇ ਥੋੜ੍ਹੇ ਸਮੇਂ ਵਾਸਤੇ ਰਹੇ ਤੇ ਉਸ ਸਮੇਂ ਦੇ ਵਿਚ ਕਿਹੜੀ ਗੱਲ ਉਨ੍ਹਾਂ ਨੇ ਕੀਤੀ ਕਿ ਗੁਰੂ ਨਾਨਕ ਪਾਤਸ਼ਾਹ ਨੂੰ ਵੀ ਉਨ੍ਹਾਂ ਦੇ ਚਰਨਾਂ ਤੇ ਆਪਣਾ ਮਸਤਕ ਨਿਵਾਉਣਾ ਪਿਆ। ਇਸ ਗੱਲ ਨੂੰ ਖੋਲ੍ਹਣ ਵਾਸਤੇ, ਕਿਉਂਕਿ ਇਹ ਗੱਲ ਇਤਿਹਾਸ ਦੇ ਅੰਦਰ ਆਉਂਦੀ ਹੈ ਕਿ ਗੋਰਖਨਾਥ ਨੇ ਵੀ ਇਸ ਗੱਲ ਨੂੰ ਪੁਛਿਆ ਕਿ ਉਹ ਕਿਹੜਾ ਗੁਣ ਸੀ ਕਿ ਜਿਹਦੇ ਕਾਰਨ ਗੁਰੂ ਨਾਨਕ ਗੁਰੂ ਅੰਗਦ ਦੇਵ ਅੱਗੇ ਝੁਕਿਆ, ਜਿਹੜਾ ਸਾਰੀ ਦੁਨੀਆਂ ਦੇ ਅੱਗੇ ਕਦੇ ਨਹੀਂ ਸੀ ਝੁਕਿਆ। ਸੋ ਉਸ ਦੀ ਮੈਨੂੰ 51 ਘੰਟੇ ਵਿਆਖਿਆ ਕਰਨੀ ਪਈ। ਉਸ ਦੀਆਂ 17 ਫਿਲਮਾਂ ਬਣੀਆਂ ਹੋਈਆਂ ਨੇ। ਉਸ ਦੇ ਮੁਤਾਬਿਕ ਜੇ ਕਿਸੇ ਨੇ ਦੇਖਣੀਆਂ ਨੇ ਦੇਖ ਸਕਦਾ ਹੈ। ਉਨ੍ਹਾਂ ਫਿਲਮਾਂ ਵਿਚ ਮਨਮਤਿ ਦੀ ਕੋਈ ਗੱਲ ਨਹੀਂ ਹੈ। ਦੂਸਰਾ ਇਹ ਹੈ ਕਿ ਜਿਥੇ ਇਤਿਹਾਸ ਨੇ ਗਲਤੀ ਕਰੀ ਹੈ ਉਹ ਫਿਲਮਾਂ 'ਚ ਦਰੁੱਸਤ ਕਰਕੇ ਭਰੀ ਹੈ।

ਮਿਸਾਲ ਦੇ ਤੌਰ ਤੇ ਇਹ ਆਉਂਦਾ ਹੈ ਇਤਿਹਾਸ ਦੇ ਅੰਦਰ ਕਿ ਜਦੋਂ ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜੀ ਨੇ, ਅਹਿਦਨਾਮਾ ਹੋਇਆ ਕਿ ਤੁਸੀਂ ਕਿਲ੍ਹਾ ਛੱਡ ਦਿਓ। ਤੁਹਾਨੂੰ ਕੁਛ ਨਹੀਂ ਕਿਹਾ ਜਾਏਗਾ। ਉਸ ਵੇਲੇ ਮਹਾਰਾਜ ਜੀ ਨੂੰ ਪਤਾ ਸੀ ਕਿ ਜੇ ਮੈਂ ਕਿਲ੍ਹਾ ਛੱਡਿਆ ਤਾਂ ਬਹੁਤ ਭਾਰਾ ਨੁਕਸਾਨ ਹੋਏਗਾ। ਜਦੋਂ ਸਿੰਘਾਂ ਨੇ ਬਹੁਤ ਕਿਹਾ ਤਾਂ ਮਹਾਰਾਜ ਜੀ ਨੇ ਕਿਲ੍ਹਾ ਛੱਡਿਆ। ਧੋਖੇ ਦੇ ਨਾਲ ਉਨ੍ਹਾਂ ਦੇ ਉਤੇ ਹਮਲਾ ਕਰ ਦਿਤਾ, ਸਰਸੇ ਦੇ ਕੰਢੇ ਤੇ ਬੜੀ ਭਾਰੀ ਲੜਾਈ ਹੋਈ। ਇਕ ਤਰ੍ਹਾਂ ਦੇ ਨਾਲ ਕਤਲਾਮ ਹੋਇਆ, ਸਿਰਫ 40 ਸਿੰਘ ਪਾਰ ਲੰਘ ਸਕੇ। ਇਤਿਹਾਸ ਵਿਚ ਲਿਖਿਆ ਹੋਇਆ ਹੈ ਕਿ ਗੁਰੂ ਮਹਾਰਾਜ ਨੇ ਉਥੇ ਕਿਹਾ ਹੋਇਆ ਹੈ ਕਿ ਸਿੱਖੋ! ਆਉਣ ਵਾਲੇ ਸਮੇਂ ਵਿਚ ਤੁਸੀਂ ਸਾਵਧਾਨ ਰਿਹੋ, ਮੁਸਲਮਾਨ ਦਾ ਕਦੇ ਵੀ ਇਤਬਾਰ ਨਹੀਂ ਕਰਨਾ। ਜੇ ਉਹ ਗੁੜ ਦੇ ਵਿਚ ਬਾਂਹ ਪਾ ਕੇ ਤਿਲ ਲਾ ਲਵੇ, ਤਿਲਾਂ ਦੇ ਢੇਰ ਵਿਚ ਬਾਂਹ ਪਾ ਕੇ ਜਿੰਨੇ ਤਿਲ ਲੱਗਣ, ਜੇ ਐਨੀਆਂ ਸੌਂਹਾਂ ਖਾਵੇ ਤਾਂ ਉਹਦਾ ਫੇਰ ਵੀ ਇਤਬਾਰ ਨਹੀਂ ਕਰਨਾ। ਇਹ ਇਕ ਐਸੀ ਨਿਰਮੂਲ ਗੱਲ ਸੀ ਜਿਸਨੇ ਸਾਡੇ ਉਤੇ ਬੜਾ ਮਾੜਾ ਅਸਰ

ਪਾਇਆ। ਇਕ ਕਮਊਨਿਟੀ ਜਿਹਨੇ ਸਾਡੀ ਮਦਦ ਕਰੀ ਹੈ, ਅਸੀਂ ਉਸ ਦੀ ਮਦਦ ਨੂੰ ਅਹਿਸਾਨ ਫਰਾਮੋਸ਼ਾਂ ਵਾਂਗੂੰ ਅੱਖੋਂ ਓਹਲੇ ਕਰ ਦਿਤਾ। ਹੁੰਦਾ ਕੀ ਹੈ ਕਿ ਜਦੋਂ ਗੁਰੂ ਮਹਾਰਾਜ ਨੇ ਸਰਸਾ ਪਾਰ ਕਰਿਆ, ਉਨ੍ਹਾਂ ਦੇ ਨਾਲ 40 ਸਿੰਘ ਸੀ, 41ਵਾਂ ਸਿੰਘ ਬਚਿੱਤਰ ਸਿੰਘ ਸੀ, ਜੋ ਜ਼ਖਮੀ ਹਾਲਤ ਵਿਚ ਸੀ। ਉਹਨੂੰ ਸਿੰਘ ਪਿੱਠ ਤੇ ਵਾਰੀ-ਵਾਰੀ ਉਠਾ ਕੇ ਰੋਪੜ ਤੱਕ ਲੈ ਆਏ, ਰੋਪੜ ਦੇ ਪਠਾਣ ਜਿਹੜੇ ਸੀ ਉਨ੍ਹਾਂ ਨੇ ਰਾਹ ਘੇਰਿਆ ਹੋਇਆ ਸੀ, ਮਹਾਰਾਜ ਜੀ ਉਪਰਲੇ ਪਾਸੇ ਦੀ ਹੋ ਕੇ ਕੋਟਲਾ ਨਿਹੰਗ ਖਾਨ ਸੀ ਉਸ ਦੇ ਕਿਲ੍ਹੇ ਵਿਚ ਪਹੁੰਚ ਗਏ। ਜੇ ਗੁਰੂ ਮਹਾਰਾਜ ਨੇ ਇਹ ਗੱਲ ਕਹੀ ਹੁੰਦੀ ਕਿ ਇਤਬਾਰ ਨਾ ਕਰੋ, ਤਾਂ ਫੇਰ ਮੁਸਲਮਾਨ ਦੇ ਕਿਲ੍ਹੇ ਵਿਚ ਕਿਉਂ ਦਾਖਲ ਹੋਏ। ਉਥੇ ਮਹਾਰਾਜ ਨੇ ਬਚਿੱਤਰ ਸਿੰਘ ਨੂੰ ਸੰਭਾਲ ਲਈ ਰੱਖਿਆ ਕਿ ਇਹਦਾ ਇਲਾਜ ਕਰਾਈਂ ਤੇ ਜੇ ਇਹ ਚੜ੍ਹਾਈ ਕਰ ਗਿਆ ਤਾਂ ਇਥੇ ਸਸਕਾਰ ਕਰ ਦੇਵੀਂ। ਉਸ ਤੋਂ ਛੇਤੀ ਹੀ ਬਾਅਦ ਜਿਹੜੀ ਹਮਲਾਵਰ ਫੌਜ ਸੀ, ਪਹਾੜੀਆਂ ਦੀ ਤੇ ਮੁਗਲਾਂ ਦੀ ਉਨ੍ਹਾਂ ਨੂੰ ਸੂਹ ਮਿਲੀ ਕਿ ਗੁਰੂ ਗੋਬਿੰਦ ਸਿੰਘ ਕਿਲ੍ਹੇ 'ਚ ਦਾਖਲ ਹੋਇਆ ਹੈ ਨਿਹੰਗ ਖਾਨ ਦੇ। ਉਨ੍ਹਾਂ ਨੇ ਕਿਲ੍ਹਾ ਘੇਰ ਲਿਆ, ਤਲਾਸ਼ੀ ਸ਼ੁਰੂ ਹੋ ਗਈ। ਉਸ ਪਠਾਣ ਨੇ ਕਿਹਾ ਕਿ ਤਲਾਸ਼ੀ ਕਰੋ, ਜੀਅ ਭਰ ਕੇ ਕਰੋ। ਜੇ ਗੁਰੂ ਗੋਬਿੰਦ ਸਿੰਘ ਇਥੇ ਹੋਣ ਤਾਂ ਮੈਂ ਤੁਹਾਡੀ ਮਦਦ ਕਰਾਂ ਪਰ ਉਹ ਇਥੇ ਹੈ ਨਹੀਂ। ਇਕ ਕਮਰਾ ਸੀ ਜਿਹਦਾ ਦਰਵਾਜ਼ਾ ਬੰਦ ਸੀ ਅੰਦਰੋਂ ਤਾਂ ਉਥੇ ਨੂੰ ਨਿਹੰਗ ਖਾਨ ਤਲਵਾਰ ਲੈ ਕੇ ਖੜ੍ਹ ਗਿਆ। ਉਸ ਨੇ ਕਿਹਾ ਕਿ ਮੈਂ ਇਸ ਕਮਰੇ ਦੀ ਤਲਾਸ਼ੀ ਨਹੀਂ ਦੇਣੀ, ਇਥੇ ਮੇਰੀ ਗੈਰਤ ਦਾ ਸਵਾਲ ਹੈ, ਇਥੇ ਮੇਰਾ ਦਮਾਦ ਤੇ ਮੇਰੀ ਲੜਕੀ ਨੇ ਅੰਦਰ। ਮੈਂ ਮਰ ਜਾਉਂ, ਟੁਕੜੇ-ਟੁਕੜੇ ਹੋ ਜਾਊਂ, ਪਰ ਮੈਂ ਇਸ ਕਮਰੇ ਦੀ ਤਲਾਸ਼ੀ ਨਹੀਂ ਦੇਣੀ। ਫੌਜ ਨੇ ਉਹ ਕਮਰਾ ਛੱਡ ਦਿਤਾ। ਜਿਸ ਵਕਤ ਭਾਈ ਬੱਚਿਤਰ ਸਿੰਘ ਚੜ੍ਹਾਈ ਕਰ ਗਿਆ ਤੇ ਉਹਦਾ ਸਸਕਾਰ ਕੀਤਾ। ਉਸ ਦੀ ਲੜਕੀ ਨੇ ਕਿਹਾ ਅੱਬਾ ਜਾਨ! ਮੈਨੂੰ ਪਤਾ ਲੱਗਿਆ ਹੈ ਕਿ ਤੂੰ ਇਹ ਗੱਲ ਕਹੀ ਸੀ ਕਿ ਇਥੇ ਮੇਰਾ ਦਾਮਾਦ ਹੈ। ਹੁਣ ਤੇਰੇ ਮੁਖ ਤੋਂ ਇਹ ਗੱਲ ਨਿਕਲੀ ਹੈ, ਹੁਣ ਮੇਰੀ ਸ਼ਾਦੀ ਨਾ ਕਰੀਂ ਤੇ ਮੇਰਾ ਸੁਹਾਗ ਸੀ ਜਿਹੜਾ ਉਹ ਚੜ੍ਹਾਈ ਕਰ ਗਿਆ। 137 ਸਾਲ ਦੀ ਉਹ ਬੀਬੀ ਹੋਈ। ਉਸ ਨੇ ਉਵੇਂ ਜਿਵੇਂ ਪਾਕ ਰਹਿ ਕੇ ਬੰਦਗੀ ਕੀਤੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਕਿੰਨਾ ਪਿਆਰ ਸੀ ਉਨ੍ਹਾਂ ਦੇ ਮਨਾਂ ਦੇ ਵਿਚ। ਜੇ ਇਹ ਗੱਲ ਹੁੰਦੀ ਕਿ ਮੁਸਲਮਾਨ ਦਾ ਇਤਬਾਰ ਨਾ ਕਰੋ ਤਾਂ ਫੇਰ ਗੁਰੂ ਮਹਾਰਾਜ ਆਪ

ਕਿਉਂ ਜਾਂਦੇ।

ਜਿਸ ਵਕਤ 5000 ਫੌਜ ਨੇ ਦਲੇਰ ਖਾਨ ਜਰਨੈਲ ਦੀ ਕਮਾਂਡ ਹੇਠ ਮਾਛੀਵਾੜੇ ਨੂੰ ਘੇਰਾ ਪਾ ਲਿਆ। ਉਸ ਵੇਲੇ ਜਿਹੜੇ ਅਨੁਆਈ ਸੀ, ਮਸੰਦ ਸੀ ਸਭ ਡਰ ਗਏ। ਕੋਈ ਵੀ ਗੁਰੂ ਮਹਾਰਾਜ ਨੂੰ ਪਨਾਹ ਦੇਣ ਵਾਸਤੇ ਤਿਆਰ ਨਹੀਂ ਸੀ। ਉਸ ਵੇਲੇ ਦੋ ਮੁਸਲਮਾਨ ਗਨੀ ਖਾਂ-ਨਬੀ ਖਾਂ ਆਏ, ਪਾਤਸ਼ਾਹ ਇਥੇ ਫੜੇ ਜਾਓਂਗੇ। ਸਾਡੇ ਘਰ ਚੱਲੋ। ਅਸੀਂ ਕੋਸ਼ਿਸ਼ ਕਰਾਂਗੇ ਕਿ ਕਿਸੇ ਤਰੀਕੇ ਨਾਲ ਇਥੋਂ ਨਿਕਲਿਆ ਜਾਵੇ। ਉਸ ਵੇਲੇ ਗੁਰੂ ਮਹਾਰਾਜ ਉਨ੍ਹਾਂ ਮੁਸਲਮਾਨਾਂ ਦੇ ਘਰ ਵਿਚ ਗਏ। ਜਿਨ੍ਹਾਂ ਨੇ ਮੌਕਾ ਪਾ ਕੇ ਉਚ ਦਾ ਪੀਰ ਬਣਾ ਕੇ ਫੌਜ ਦੇ ਵਿਚੀਂ ਕੱਢਿਆ ਤੇ ਜਦੋਂ ਗੁਰੂ ਮਹਾਰਾਜ ਜੀ ਨੂੰ ਰੋਕ ਲਿਆ ਗਿਆ। ਉਸ ਵੇਲੇ ਗਵਾਹੀ ਦੇਣ ਵਾਲੇ ਤਿੰਨ ਆਏ, ਇਕ ਸੱਯਦ ਆਇਆ, ਇਕ ਮੋਠੂਮਾਜਰੇ ਦਾ ਮੌਲਵੀ ਆਇਆ ਤੇ ਇਕ ਨੂਰਪੁਰ ਦਾ ਆਇਆ। ਤਿੰਨਾਂ ਨੇ ਆ ਕੇ ਇਹ ਗੱਲ ਕਹੀ ਕਿ ਇਹ ਤਾਂ ਬਹੁਤ ਪੀਰਾਂ ਦੇ ਪੀਰ ਨੇ। ਇਨ੍ਹਾਂ ਦੀ ਬੇਅਦਬੀ ਨਾ ਕਰੋ, ਤੁਸੀਂ ਬੜੀ ਮਾੜੀ ਗੱਲ ਕਰੀ। ਉਹ ਮੌਕਾ ਸੀ ਜਦੋਂ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਫੜਾ ਸਕਦੇ ਸੀ ਤੇ ਬੜਾ ਭਾਰੀ ਇਨਾਮ ਲੈ ਸਕਦੇ ਸੀ। ਉਥੋਂ ਗੁਰੂ ਮਹਾਰਾਜ ਜੀ ਸਨੇ-ਸਨੇ ਚਲਦੇ-ਚਲਦੇ ਰਾਇ ਕੱਲੇ ਦੇ ਚਲੇ ਗਏ। ਰਾਏ ਕੱਲੇ ਨੇ ਆਪਣੇ ਬਿਲਕੁਲ ਨਜ਼ਦੀਕ ਗੁਰੂ ਮਹਾਰਾਜ ਦਾ ਕੈਂਪ ਲਗਵਾ ਦਿਤਾ ਤੇ ਸੇਵਾ ਵਿਚ ਤਤਪਰ ਹੋ ਗਿਆ। ਰਾਏ ਕੱਲਾ ਮੁਸਲਮਾਨ ਹਾਕਮ ਸੀ ਉਸ ਇਲਾਕੇ ਦਾ। ਮਲੇਰਕੋਟਲੇ ਦੇ ਮੁਕਾਬਲੇ ਤੇ ਉਸ ਦੀ ਰਿਆਸਤ ਸੀ। ਨਵਾਬ ਸਰਹੰਦ ਨੂੰ ਜਦੋਂ ਪਤਾ ਲੱਗਿਆ ਕਿ ਉਸ ਨੇ ਗੁਰੂ ਗੋਬਿੰਦ ਸਿੰਘ ਨੂੰ ਠਹਿਰਾਇਆ ਹੋਇਆ ਹੈ ਤਾਂ ਚਿੱਠੀ ਭੇਜੀ ਗੁਪਤ ਤਰੀਕੇ ਦੇ ਨਾਲ, ਕਹਿਣ ਲੱਗਿਆ ਰਾਏ ਕੱਲਾ! ਤੂੰ ਬਹੁਤ ਸਿਆਣਾ ਬੰਦਾ ਹੈਂ। ਮੈਂ ਤੈਨੂੰ ਹੋਰ ਇਲਾਕਾ ਦਿਵਾਵਾਂਗਾ ਔਰੰਗਜ਼ੇਬ ਨੂੰ ਕਹਿ ਕੇ, ਤੂੰ ਗੁਰੂ ਗੋਬਿੰਦ ਸਿੰਘ ਨੂੰ ਇਥੇ ਇਵੇਂ ਜਿਵੇਂ ਰੱਖ। ਜੇ ਕਹੇਂ ਤਾਂ ਮੈਂ ਫੌਜਾਂ ਭੇਜ ਦਿੰਦਾ ਹਾਂ। ਚੰਗਾ ਇਹ ਹੈ ਕਿ ਤੂੰ ਹੀ ਗੁਰੂ ਗੋਬਿੰਦ ਸਿੰਘ ਨੂੰ ਫੜ ਕੇ ਹਾਜ਼ਰ ਕਰ ਦੇਵੇਂ।

ਉਸ ਵੇਲੇ ਰਾਏ ਕੱਲੇ ਨੇ ਜਵਾਬ ਦਿਤਾ ਕਿ ਨਵਾਬ ਸਾਹਿਬ! ਗੁਰੂ ਗੋਬਿੰਦ ਸਿੰਘ ਮੇਰਾ ਪੀਰ ਹੈ, ਮੇਰੀ ਰਿਆਇਆ ਦਾ ਪੀਰ ਹੈ। ਪੀਰਾਂ ਦੇ ਵਾਸਤੇ ਜਿਵੇਂ ਮੁਰੀਦ ਕਟ ਜਾਂਦੇ ਨੇ, ਜਦ ਤਕ ਸਾਡੀ ਜਾਨ 'ਚ ਜਾਨ ਹੈ, ਕੋਈ ਗੁਰੂ ਗੋਬਿੰਦ ਸਿੰਘ ਦੀ ਆਨ ਵਲ ਝਾਕ ਨਹੀਂ ਸਕਦਾ।

ਹੁਣ ਗੱਲ ਇਹ ਹੈ ਕਿ ਜੇ ਮੁਸਲਮਾਨ ਐਨੇ ਹੀ ਮਾੜੇ ਹੁੰਦੇ ਤਾਂ ਗੁਰੂ ਗੋਬਿੰਦ ਸਿੰਘ ਜੀ ਉਹਦੇ ਰਾਜ ਵਿਚ ਜਾ ਕੇ ਕਿਉਂ ਰਹਿੰਦੇ। ਸੋ ਇਸ ਤਰ੍ਹਾਂ ਸਭ ਤੋਂ ਪਹਿਲਾਂ ਜਿਹਨੇ ਇਹ ਐਲਾਨ ਕੀਤਾ ਕਿ ਵੱਡਾ ਪੈਗੰਬਰ ਆ ਗਿਆ ਉਹ ਭੀਖਣਸ਼ਾਹ ਸੀ। ਉਸ ਨੇ ਸਾਰੇ ਅਸੂਲ ਛੱਡ ਕੇ ਨਮਾਜ਼ ਪੂਰਬ ਵਲ ਮੂੰਹ ਕਰਕੇ ਕਰੀ। ਜਿਸ ਵਕਤ ਗੁਰੂ ਮਹਾਰਾਜ ਜੀ ਪਾਉਂਟੇ ਸਾਹਿਬ ਯੁੱਧ ਕਰਦੇ ਨੇ, ਉਸ ਵੇਲੇ ਜਿਹੜੇ ਮਿੱਤਰ ਸੀ ਰਾਜਾ ਫਤਹਿ ਚੰਦ, ਜਿਹਦੀ ਲੜਕੀ ਦੀ ਸ਼ਾਦੀ ਤੇ ਗੁਰੂ ਮਹਾਰਾਜ ਨੇ ਤਿੰਨ ਲੱਖ ਦਾ ਤੰਬੋਲ ਭੇਜਿਆ। ਜੋ ਹੁਣ ਕਰੋੜ ਰੁਪਏ ਤੋਂ ਵੀ ਵੱਧ ਹੈ। ਉਸ ਨੇ ਧੋਖਾ ਕੀਤਾ, ਗੁਰੂ ਮਹਾਰਾਜ ਤੇ ਹਮਲਾ ਕੀਤਾ, ਉਸ ਵੇਲੇ ਮਦਦ ਕਰਨ ਕੌਣ ਆਇਆ? ਪੀਰ ਬੁੱਧੂ ਸ਼ਾਹ 700 ਮੁਰੀਦ, ਆਪਣੇ ਬੇਟੇ, ਆਪਣੇ ਸਾਲੇ ਲੈ ਕੇ ਆਇਆ। ਤਿੰਨ ਸੌ ਮੁਰੀਦ ਉਹਦਾ ਸ਼ਹੀਦ ਹੋਇਆ, ਉਹਦਾ ਇਕੱਲੇ ਦਾ ਸਭ ਤੋਂ ਜ਼ਿਆਦਾ ਨੁਕਸਾਨ ਹੋਇਆ। ਦੋ ਬੱਚੇ ਉਸ ਦੇ ਮਾਰੇ ਗਏ। ਜਿਸ ਵਕਤ ਗੁਰੂ ਮਹਾਰਾਜ ਨੇ ਕਿਹਾ ਕਿ ਪੀਰ ਜੀ! ਤੇਰਾ ਨੁਕਸਾਨ ਬਹੁਤ ਹੋਇਆ ਹੈ, ਦੱਸ ਤੈਨੂੰ ਕੀ ਦੇਈਏ। ਉਸ ਵੇਲੇ ਉਹਨੇ ਕਿਹਾ ਪਾਤਸ਼ਾਹ! ਮੇਰਾ ਨੁਕਸਾਨ ਕੋਈ ਨਹੀਂ ਹੋਇਆ, ਮੇਰੇ ਬੱਚੇ ਤੇਰੀ ਖਿਦਮਤ ਵਿਚ ਲਗ ਗਏ। ਉਹ ਅਮਰ ਜੀਵਨ ਪ੍ਰਾਪਤ ਕਰ ਗਏ। ਜੇ ਤੂੰ ਮੇਰੇ ਤੇ ਫੇਰ ਵੀ ਪ੍ਰਸੰਨ ਹੈਂ, ਤਾਂ ਜਿਹੜੇ ਕੰਘੇ ਦੇ ਵਿਚ ਤੁਹਾਡੇ ਕੇਸ ਵਾਹ ਕੇ ਪਏ ਨੇ, ਇਹ ਕੰਘਾ ਮੈਨੂੰ ਸਮੇਤ ਕੇਸਾਂ ਦੇ ਦੇ ਦਿਓ। ਕਿੱਡੀ ਵੱਡੀ ਗੱਲ ਸੀ, ਕਿੰਨਾ ਪਿਆਰ ਸੀ ਉਨ੍ਹਾਂ ਦਾ ਗੁਰੂ ਦਸ਼ਮੇਸ਼ ਪਿਤਾ ਦੇ ਨਾਲ।

ਸੋ ਇਸ ਤਰ੍ਹਾਂ ਸਾਨੂੰ ਇਨ੍ਹਾਂ ਗੱਲਾਂ ਬਾਰੇ ਸੋਚਣਾ ਪੈਂਦਾ ਹੈ, ਇਹ ਜੋ ਸਾਡਾ ਆਤਮ ਮਾਰਗ ਮੈਗਜ਼ੀਨ ਹੈ ਉਹ ਇਹੋ ਜਿਹੀਆਂ ਗੱਲਾਂ ਜਿਹੜੀਆਂ ਸਾਡੇ ਵਿਚ ਪਾ ਦਿਤੀਆਂ, ਉਨ੍ਹਾਂ ਬਾਰੇ ਜ਼ਿਕਰ ਕਰਦਾ ਹੈ, ਸਪਸ਼ਟੀਕਰਨ ਕਰਦਾ ਹੈ। ਹੋਰ ਸਾਡਾ ਕੋਈ ਪੁਲੀਟੀਕਲ ਮੰਤਵ ਨਹੀਂ ਹੈ, ਨਾ ਸਾਡਾ ਕੋਈ ਆਰਥਕ ਮੰਤਵ ਹੈ। ਸਾਡਾ ਮਕਸਦ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਜੋ ਸੁਨੇਹਾ ਹੈ, ਉਹ ਸਭ ਤੋਂ ਉਤਮ ਹੈ ਕਿਉਂਕਿ ਮੈਂ ਪੜ੍ਹ ਕੇ ਸਭ ਕੁਛ ਦੇਖ ਲਿਆ। ਅਸੀਂ ਕਿਸੇ ਨੂੰ ਛੋਟਾ ਨਹੀਂ ਗਿਣ ਰਹੇ, ਅਸੀਂ ਕਹਿੰਦੇ ਹਾਂ ਉਨ੍ਹਾਂ ਦੀ ਜਿਥੇ ਤੱਕ ਖੋਜ ਹੈ ਬਿਲਕੁਲ ਸਹੀ ਹੈ। ਉਸ ਤੋਂ ਅੱਗੇ ਜਿਹੜੀਆਂ ਗੁਰੂ ਗ੍ਰੰਥ ਸਾਹਿਬ ਵਿਚ ਚੀਜ਼ਾਂ ਨੇ, ਉਹ ਸੰਸਾਰ ਨੂੰ ਦੱਸੀਆਂ ਜਾਣ। ਸੰਸਾਰ ਨੂੰ ਸ਼ਾਂਤੀ ਆ ਜਾਏਗੀ। ਸੋ ਇਸ ਮੰਤਵ ਲਈ ਅਸੀਂ 'ਆਤਮ ਮਾਰਗ' ਮੈਗਜ਼ੀਨ ਅਪ੍ਰੈਲ 1995 ਵਿਚ ਸ਼ੁਰੂ ਕੀਤਾ। ਸ਼ੁਰੂ ਹੁੰਦੇ ਹੀ ਇਕ ਦਮ ਇਹਦੀ ਬਹੁਤ ਸ਼ਲਾਘਾ ਹੋਈ ਤੇ ਅੱਜ ਇਹ 24000 ਦੀ ਗਿਣਤੀ ਵਿਚ

ਛਪ ਰਿਹਾ ਹੈ ਤੇ ਸਾਢੇ ਤਿੰਨ ਹਜ਼ਾਰ ਇਹਦਾ ਹਿੰਦੀ ਰੂਪਾਂਤਰ ਹਿੰਦੂ ਜਨਤਾ ਦੇ ਕੋਲ ਜਾ ਰਿਹਾ ਹੈ ਜਿਹੜੇ ਕਿ ਇਹਨੂੰ ਐਉਂ ਆਪਣਾ ਸਮਝਦੇ ਨੇ ਕਿ ਜੇ ਮੈਗਜ਼ੀਨ ਨਾ ਜਾਵੇ ਤਾਂ ਸਾਡੇ ਕੋਲ ਟੈਲੀਫੋਨ ਕਰਦੇ ਨੇ, ਚਿੱਠੀਆਂ ਪਾਂਦੇ ਨੇ, ਕਿ ਸਾਡਾ ਤਾਂ ਅਮਲ ਟੁੱਟ ਰਿਹਾ ਹੈ।

ਇਸ ਤਰ੍ਹਾਂ ਦੇ ਨਾਲ ਇਕ ਵਾਰ ਸਾਡਾ ਮੈਗਜ਼ੀਨ ਸਾਰਦੀ ਬਾਬਾ ਦੇ ਕੰਨ ਵਿਚ ਚਲਿਆ ਗਿਆ। ਸਾਰਦੀ ਬਾਬਾ ਦੀ ਸਾਨੂੰ ਰਾਜਸਥਾਨ ਤੋਂ ਚਿੱਠੀ ਆਈ ਕਿ ਇਹ ਤਾਂ ਬਹੁਤ ਘਣੀ, ਮਿੱਠੀ ਪੁਸਤਕ ਮੇਰੇ 50 ਭਗਤੋਂ ਨੇ ਇਸ ਕੋ ਪੜ੍ਹਾ ਹੈ, ਆਪ ਐਸੇ ਕਰੋ ਕਿ ਹਮੇਂ ਬਹੁਤ ਸਾਰੇ ਭੇਜਾ ਕਰੋ। ਹਮੇਂ ਗੁਰੂਓਂ ਕੇ ਬਾਰੇ ਮੇਂ ਭੀ ਪਤਾ ਚਲਤਾ ਹੈ ਔਰ ਇਸ ਮੇਂ ਤੋ ਅਧਿਆਤਮਵਾਦ ਵੀ ਬਹੁਤ ਉਚੀ ਕਿਸਮ ਕਾ ਹੈ। ਇਸੇ ਤਰ੍ਹਾਂ ਗੁਜਰਾਤੀਆਂ ਨੇ ਜਦੋਂ ਪੜ੍ਹਿਆ ਬੰਬਈ ਦੇ ਨੇ, ਉਨ੍ਹਾਂ ਨੇ ਵੀ ਸ਼ਲਾਘਾ ਕੀਤੀ ਤੇ ਸਾਡੇ ਮੈਂਬਰ ਬਣ ਗਏ। ਸੋ ਇਹ ਜੋ ਹੈ ਇਹਦੇ ਰਾਹੀਂ ਗੁਰੂ ਦਾ ਜੋ ਸਿਧਾਂਤ ਹੈ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਦਾ, ਕਿਉਂਕਿ ਉਨ੍ਹਾਂ ਨੇ ਸਨੇਹਾ ਦਿਤਾ ਸੀ ਸਾਰੀ ਕਾਇਨਾਤ ਨੂੰ ਇਸ ਸਨੇਹੇ ਨੂੰ ਅਸੀਂ ਰੋਕ ਲਿਆ। ਇਹਦੇ ਉਤੇ ਮਰਿਆਦਾ ਬਣਾ ਦਿਤੀਆਂ ਕਿ ਦਾੜ੍ਹੀ ਚੜ੍ਹੀ ਵਾਲਾ ਇਹਨੂੰ ਪੜ੍ਹ ਨਹੀਂ ਸਕਦਾ। ਪੈਂਟ ਪਾਉਣ ਵਾਲਾ ਪੜ੍ਹ ਨਹੀਂ ਸਕਦਾ। ਪਾਬੰਦੀਆਂ ਲਾ ਦਿਤੀਆਂ। ਇਹ ਸਿਧਾਂਤ ਫੈਲਾਉਣਾ ਸੀ ਉਸ ਦੀ ਥਾਂ ਦੇ ਉਤੇ ਅਸੀਂ ਪਾਬੰਦੀਆਂ ਲਾ ਕੇ ਵੱਖਰਾ ਕਰ ਲਿਆ। ਸਾਡਾ ਜੋ ਆਤਮ ਮਾਰਗ ਹੈ ਉਹ ਗੁਰੂ ਨਾਨਕ ਦੇ ਸੰਦੇਸ਼ ਨੂੰ ਸਾਰੀ ਦੁਨੀਆਂ ਵਿਚ ਪਹੁੰਚਾਉਣਾ ਚਾਹੁੰਦਾ ਹੈ। ਸਾਡਾ ਕਿਸੇ ਨਾਲ ਕੋਈ ਹਿਤ ਨਹੀਂ ਹੈ, ਕੋਈ ਅਹਿਤ ਨਹੀਂ ਹੈ। ਸਤਿ ਨਾਲ ਸਾਡਾ ਹਿਤ ਹੈ, ਅਸਤਿ ਤੋਂ ਅਸੀਂ ਦੂਰ ਰਹਿੰਦੇ ਹਾਂ। ਸੋ ਇਹ ਸੰਖੇਪ ਦੇ ਵਿਚ ਮੈਂ ਗੱਲਬਾਤ ਕੀਤੀ ਹੈ, ਜਿਹੜਾ ਤੁਸੀਂ ਪੁਛਿਆ ਹੈ।

**ਦੂਜਾ ਪ੍ਰਸ਼ਨ – ਰਤਵਾੜਾ ਸਾਹਿਬ ਕਿਸੇ ਨਗਰ ਦਾ ਨਾਮ ਹੈ ਜਾਂ ਰਾੜਾ ਸਾਹਿਬ ਤੋਂ ਪ੍ਰਭਾਵਿਤ ਹੋ ਕੇ ਇਸ ਦੇ ਨਾਮ ਨਾਲ ਮਿਲਦਾ ਜੁਲਦਾ ਨਵਾਂ ਅਸਥਾਨ ਸਥਾਪਿਤ ਕੀਤਾ?**

ਉਤਰ – ਰਤਵਾੜਾ ਪਿੰਡ ਮੁਲਾਂਪੁਰ ਗਰੀਬਦਾਸ ਤੋਂ ਇਕ ਕਿਲੋਮੀਟਰ ਦੂਰੀ 'ਤੇ ਹੈ। ਜਦੋਂ ਸੰਗਤ ਇਸ ਖਿਆਲ ਦੇ ਵਿਚ ਸੀ ਕਿ ਕੋਈ ਸੈਂਟਰਲ ਪੁਆਇੰਟ ਬਣਾਇਆ ਜਾਵੇ ਜਿਥੇ ਅਸੀਂ ਇਕੱਠੇ ਹੋ ਸਕੀਏ। ਕਿਉਂਕਿ ਮੈਂ ਤਾਂ ਆਪਣੀ ਕੋਠੀ ਵਿਚ ਰਹਿੰਦਾ ਹਾਂ, ਉਥੇ

ਐਨਾ ਥਾਉਂ ਨਹੀਂ ਹੈ ਜਿਥੇ ਅਸੀਂ ਇਕੱਠੇ ਹੋ ਜਾਈਏ, ਦੂਸਰਾ ਮੈਂ ਕੋਈ ਡੇਰਾ ਬਣਾਉਣਾ ਨਹੀਂ ਸੀ ਚਾਹੁੰਦਾ। ਇਥੇ ਇਹੀ ਹਰਪਾਲ ਸਿੰਘ ਬੈਠਾ ਸੀ, ਹੋਰ ਬੈਠੇ ਸੀ, ਉਹ ਜ਼ਮੀਨਾਂ ਦੇਖਦੇ ਸੀ। ਮੇਰੇ ਮੂੰਹੋਂ ਨਿਕਲ ਗਿਆ ਕਿ ਘੱਟ ਤੋਂ ਘੱਟ 10 ਏਕੜ ਜ਼ਮੀਨ ਹੋਵੇ ਕਿਉਂਕਿ ਐਨੇ ਟਰੱਕ, ਐਨੀਆਂ ਟਰਾਲੀਆਂ ਆਉਣੀਆਂ ਨੇ ਖੜ੍ਹਨ ਨੂੰ ਥਾਉਂ ਨਹੀਂ ਰਹਿਣਾ, ਸ਼ਹਿਰ ਤੋਂ ਲਾਂਭੇ ਬਣਾਓ। ਸੋ ਪਿੰਡ ਰਤਵਾੜੇ ਦੇ ਲੋਕਾਂ ਨੇ ਆਪਣੀ ਜ਼ਮੀਨ ਦੇਣੀ ਪ੍ਰਵਾਨ ਕਰ ਦਿਤੀ ਕਿ ਸਾਡੀ ਜ਼ਮੀਨ ਦੇ ਵਿਚ ਬਣਾ ਲਓ। ਉਹ ਜ਼ਮੀਨ ਨਦੀ ਦਾ ਬੈਡ ਸੀ, ਮੈਨੂੰ ਨਹੀਂ ਸੀ ਪਤਾ ਇਸ ਗੱਲ ਦਾ। ਮੈਂ ਮੰਨ ਗਿਆ। ਸੋ ਉਹ ਰਤਵਾੜਾ ਪਿੰਡ ਹੈ, ਆਪਣੇ ਆਪ ਹੀ ਉਸ ਇਲਾਕੇ ਨੇ, ਕਿਉਂਕਿ ਇਥੇ ਸਾਹਿਬ ਆ ਗਿਆ, ਗੁਰੂ ਗ੍ਰੰਥ ਸਾਹਿਬ ਇਸ ਵੇਲੇ ਮੌਜੂਦਾ ਗੁਰੂ ਨੇ। ਜਿਥੇ ਮੌਜੂਦਾ ਗੁਰੂ ਆ ਜਾਵੇ ਉਹ ਥਾਂ ਸਾਹਿਬ ਹੋ ਜਾਂਦੀ ਹੈ। ਉਨ੍ਹਾਂ ਲੋਕਾਂ ਨੇ ਅਦਬ ਦੇ ਨਾਲ ਇਸ ਨੂੰ ਰਤਵਾੜਾ ਸਾਹਿਬ ਕਹਿਣਾ ਸ਼ੁਰੂ ਕਰ ਦਿਤਾ। ਜਦੋਂ ਕੋਈ ਪੁਛਦਾ ਹੈ ਕਿ ਮੈਂ ਰਤਵਾੜੇ ਜਾਣੈ ? ਤਾਂ ਪਿੰਡ ਵਾਲੇ ਕਹਿੰਦੇ ਨੇ ਰਤਵਾੜਾ ਤਾਂ ਹੈਗਾ ਆਹੀ ਤੇ ਰਤਵਾੜਾ ਸਾਹਿਬ ਓਹ ਹੈ। ਮੈਨੂੰ ਵੀ ਪੁਛਿਆ ਕਈਆਂ ਨੇ ਕਿ ਰਤਵਾੜਾ ਸਾਹਿਬ ਨਾਮ ਕਿਵੇਂ ਪੈ ਗਿਆ। ਮੈਂ ਕਿਹਾ ਜਿਸ ਦਿਨ ਤੋਂ ਗੁਰੂ ਗ੍ਰੰਥ ਸਾਹਿਬ ਆਏ ਨੇ, ਅਖੰਡਪਾਠ, ਕੀਰਤਨ ਚੱਲ ਰਹੇ ਨੇ, ਨਾਮ ਅਭਿਆਸ ਚਲ ਰਹੇ ਨੇ, 24 ਘੰਟੇ ਚਲ ਰਹੇ ਨੇ ਤਾਂ ਜਗ੍ਹਾ ਸਾਫ ਹੋਣੀ ਹੀ ਹੈ। ਗੁਰਦੁਆਰੇ ਦਾ ਨਾਉਂ ਤਾਂ ਈਸ਼ਰ ਪ੍ਰਕਾਸ਼ ਹੈ, ਲੇਕਿਨ ਉਹ ਲੋਕਾਂ ਆਪਣੇ ਆਪ ਹੀ ਉਸ ਜਗ੍ਹਾ ਨੂੰ ਰਤਵਾੜਾ ਸਾਹਿਬ ਬਣਾ ਦਿਤਾ। ਜਦੋਂ ਹੁਣ ਲੋਕਾਂ ਨੇ ਸਾਹਿਬੀ ਬਣਾ ਦਿਤੀ, ਸਾਡੀ ਤਾਕਤ ਨਹੀਂ ਕਿ ਅਸੀਂ ਉਨ੍ਹਾਂ ਦੀ ਸਾਹਿਬੀ ਹਟਾ ਦੇਈਏ।

**ਤੀਜਾ ਪ੍ਰਸ਼ਨ – ਜਿਵੇਂ ਪੁਰਾਤਨ ਸਮੇਂ ਵਿਚ ਵੀ ਅਨੇਕਾਂ ਮਹਾਂਪੁਰਸ਼ ਹੋਏ ਹਨ, ਪਰੰਤੂ ਗੁਰੂ ਮਹਾਰਾਜ ਨਾਲ ਸਬੰਧਿਤ ਨਗਰਾਂ ਤੋਂ ਬਿਨਾਂ ਸਾਹਿਬ ਸ਼ਬਦ ਦੀ ਵਰਤੋਂ ਘੱਟ ਹੀ ਹੁੰਦੀ ਸੀ। ਹੋਤੀ ਮਰਦਾਨ, ਔਰੰਗਾਬਾਦ, ਹਰਖੋਵਾਲ, ਮਸਤੂਆਣਾ, ਰਾਮਪੁਰ ਖੇੜਾ ਆਦਿ ਜਗ੍ਹਾ 'ਤੇ ਮਹਾਂਪੁਰਸ਼ ਹੋਏ, ਹਨ, ਇਨ੍ਹਾਂ ਅਸਥਾਨਾਂ ਦਾ ਵੀ ਪੰਥ ਵਿਚ ਸਤਿਕਾਰਯੋਗ ਦਰਜਾ ਰਿਹਾ ਹੈ। ਪਰੰਤੂ ਇਨ੍ਹਾਂ ਨਗਰਾਂ ਨਾਲ ਵੀ ਸਾਹਿਬ ਨਹੀਂ ਲਗਦਾ ਰਿਹਾ। ਕੀ ਰਤਵਾੜਾ ਸਾਹਿਬ, ਰਾੜਾ ਸਾਹਿਬ, ਬੜੂ ਸਾਹਿਬ ਊਨਾ ਸਾਹਿਬ ਦੀ ਪ੍ਰਾਪਤੀ ਯੋਗ ਹੈ ? ਕੱਲ੍ਹ ਨੂੰ ਜਵੱਦੀ, ਲੂਲੋ ਆਦਿ ਨਾਲ ਵੀ ਜ਼ਰੂਰ ਸਾਹਿਬ ਲੱਗੇਗਾ। ਕੀ ਇਹ ਚੰਗੀ ਰਵਾਇਤ ਹੈ ? ਇਹਦੇ ਬਾਰੇ ਤੁਹਾਡੇ ਕੀ ਵਿਚਾਰ ਨੇ ?**

ਉਤਰ – ਇਹਦੇ ਬਾਰੇ ਮੈਂ ਦੱਸ ਹੀ ਚੁੱਕਿਆ ਹਾਂ ਕਿਉਂਕਿ ਮੇਰਾ ਵਿਸ਼ਵਾਸ਼ ਇਹ ਹੈ ਕਿ ਜਿਥੇ ਗੁਰੂ ਹੋਏ ਨੇ ਉਥੇ ਸਾਹਿਬ ਕਹਿੰਦੇ ਨੇ। ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਕਹਿਣ ਵਾਸਤੇ ਤਾਂ ਗੁਰੂ ਕਹਿੰਦੇ ਹਾਂ, ਲੇਕਿਨ ਇਹਦਾ ਜਿਹੜਾ ਅਦਬ ਹੈ ਉਹ ਗੁਰੂ ਵੀ ਕਹਿੰਦੇ ਨੇ ਕਿ ਸਾਡੇ ਨਾਲੋਂ ਜੋ ਬਾਣੀ ਹੈ ਉਹ ਉਚੀ ਹੈ। ਗੁਰੂ ਪੰਜਵੇਂ ਪਾਤਸ਼ਾਹ ਨੇ ਬਾਣੀ ਦਾ ਅਦਬ ਕਰਨ ਵਾਸਤੇ ਆਪ ਜਦੋਂ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕੀਤੇ, ਉਸ ਤੋਂ ਬਾਅਦ ਐਸਾ ਕਿਹਾ ਜਾਂਦਾ ਹੈ ਕਿ ਉਹ ਧਰਤੀ ਤੇ ਬਿਰਾਜੇ। ਜੋ ਅਸਲੀ ਸਾਹਿਬੀ ਹੈ ਉਹ ਕੋਲ ਹੈ। ਸ਼ਬਦ ਨਾਲ ਜੋ ਸਾਹਿਬੀ ਹੈ ਉਹ ਰਹਿਣੀ ਹੀ ਹੈ, ਉਥੇ ਨਾ ਕਿਸੇ ਬਣਾਇਆ ਹੈ, ਨਾ ਕਿਸੇ ਕੁਛ ਲਿਖਾਇਆ ਹੈ, ਨਾ ਅਸੀਂ ਲਿਖਿਆ ਹੈ, ਉਥੇ ਤਾਂ ਆਪਣੇ ਆਪ ਹੀ ਲੋਕਾਂ ਦੇ ਮੂੰਹ ਤੇ ਚੜ੍ਹ ਗਿਆ। ਪਹਿਲਾਂ ਮੈਨੂੰ ਰਾੜੇ ਵਾਲੇ ਸੰਤ ਕਹਿੰਦੇ ਸੀ। ਮੈਨੂੰ ਨਹੀਂ ਪਤਾ ਕਿਹਨੇ ਚਲਾ ਦਿਤਾ। ਕਹਿੰਦੇ ਬੱਚੇ ਸੀ। ਜਦੋਂ ਮੈਂ ਜਾਣਾ, ਕਿਤੇ ਕਾਰ ਲੈ ਕੇ, ਕਹਿਣਾ ਰਾੜੇ ਵਾਲੇ ਸੰਤ ਜਾ ਰਹੇ ਨੇ। ਜਦੋਂ ਇਹ ਬਣਿਆ, ਉਸ ਵੇਲੇ ਹੀ ਇਹਦਾ ਨਾਉਂ ਰਤਵਾੜਾ ਸਾਹਿਬ ਬਣਾ ਦਿਤਾ। ਕਿਸੇ ਨੇ ਬਣਾਇਆ ਨਹੀਂ, ਨਾ ਕਿਸੇ ਨੇ ਕਾਗਜ਼ਾਂ 'ਚ ਕਿਹਾ ਹੈ। ਜਦੋਂ ਸਾਰੀ ਜਨਤਾ ਹੀ ਇਹ ਗੱਲ ਕਹਿੰਦੀ ਹੈ, ਤਾਂ ਜੇ ਅਸੀਂ ਕਹਿੰਦੇ ਹਾਂ ਕਿ ਇਹਨੂੰ ਸਾਹਿਬ ਨਾ ਕਹੋ, ਅਸੀਂ ਗੁਰੂ ਗ੍ਰੰਥ ਸਾਹਿਬ ਤੋਂ ਡਰਦੇ ਹਾਂ ਕਿ ਸਾਹਿਬ ਤਾਂ ਬੈਠਾ ਹੈ। ਅਸੀਂ ਉਹਦੀ ਸਾਹਿਬੀ ਕਿਵੇਂ ਹਟਾਈਏ? ਇਹ ਤਾਂ ਗੁਰੂ ਗ੍ਰੰਥ ਸਾਹਿਬ ਜਿਥੇ ਹੋਣ ਉਥੇ ਸਾਹਿਬੀ ਆਉਣੀ ਹੀ ਆਉਣੀ ਹੈ। ਇਹ ਕਿਸੇ ਸੰਤ ਨਾਲ ਨਹੀਂ ਸਬੰਧ ਰਖਦੀ, ਗੁਰੂ ਨਾਲ ਰੱਖਦੀ ਹੈ। ਜੇ ਤੁਸੀਂ ਮੈਨੂੰ ਕਹੋ, ਮੈਂ ਤਾਂ ਮੋਹਾਲੀ ਰਹਿੰਦਾ ਹਾਂ, ਮੈਂ ਤਾਂ ਉਥੇ ਰਹਿੰਦਾ ਹੀ ਨਹੀਂ। ਸਾਡਾ ਨਿਸ਼ਚਾ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਸਾਰੇ ਗੁਰੂ ਝੁਕੇ ਨੇ, ਜਦ ਗੁਰੂ ਦਸਵੇਂ ਪਾਤਸ਼ਾਹ ਨੇ ਮਸਤਕ ਨਿਵਾ ਦਿਤਾ, ਜੇ ਅਸੀਂ ਇਹਨੂੰ ਲੜੀਵਾਰ ਵੀ ਲਈਏ ਤਾਂ ਗੁਰੂ ਅੰਗਦ ਸਾਹਿਬ ਨੂੰ ਗੁਰੂ ਨਾਨਕ ਸਾਹਿਬ ਝੁਕੇ। ਗੁਰੂ ਅੰਗਦ ਸਾਹਿਬ ਤੀਸਰੇ, ਚੌਥੇ, ਪੰਜਵੇਂ ਇਸ ਤਰ੍ਹਾਂ ਚਲਦਾ ਚਲਦਾ ਗੁਰੂ ਦਸਵੇਂ ਪਾਤਸ਼ਾਹ ਜਿਹੜੇ ਮਹਾਨ ਗੁਰੂ ਸੰਸਾਰ ਦੇ ਅੰਦਰ ਪ੍ਰਸਿੱਧ ਨੇ, ਉਹ ਜੇ ਕਿਸੇ ਨੂੰ ਝੁਕੇ ਤਾਂ ਪੰਜ ਪੈਸੇ ਨਾਰੀਅਲ ਲੈ ਕੇ, ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਝੁਕੇ। ਸੋ ਜਦੋਂ ਉਸ ਗੁਰੂ ਦੇ ਅੱਗੇ ਝੁਕੇ ਤਾਂ ਇਸ ਗੁਰੂ ਦੀ ਮਹਾਨਤਾ ਬਹੁਤ ਵੱਡੀ ਹੈ, ਜਿਹੜੀ ਸਾਨੂੰ ਸਮਝ ਲੈਣੀ ਚਾਹੀਦੀ ਹੈ। ਇਹ ਜੋ ਸਵਾਲ ਹੈ ਇਹ ਇਕ ਐਵੇਂ ਕਿੰਤੂ ਹੈ, ਲੇਕਿਨ ਜੋ ਸਾਡਾ ਨਿਸ਼ਚਾ ਹੈ ਉਹ ਇਹ ਹੈ ਕਿ ਗੁਰੂ ਗ੍ਰੰਥ

ਸਾਹਿਬ ਸਾਹਿਬ ਹੈ, ਉਹ ਸਾਹਿਬ ਨੇ ਆਪਣਾ ਨਾਮ ਆਪੇ ਰਤਵਾੜਾ ਸਾਹਿਬ ਪੁਆ ਲਿਆ ਤੇ ਗੁਰਦੁਆਰਾ ਤਾਂ ਈਸ਼ਰ ਪ੍ਰਕਾਸ਼ ਹੈ।

ਮੈਂ ਇਕ ਹੋਰ ਚਾਹੁੰਦਾ ਸੀ, ਮੇਰੇ ਘਰੋਂ ਚਾਹੁੰਦੇ ਸੀ ਕਿ ਇਹ ਸਾਹਿਬ ਨਾਮ ਕਿਉਂ ਪੈਂਦਾ ਜਾਂਦਾ ਹੈ। ਮੈਨੂੰ ਆਪਣੇ ਆਪ ਹੀ ਇਹਦਾ ਜਵਾਬ ਆਇਆ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ 'ਸਾਹਿਬ' ਨਹੀਂ ਮੰਨਦੇ। ਉਹਨੂੰ ਛੋਟਾ ਮੰਨ ਰਹੇ ਹਾਂ। ਜਦੋਂ ਗੁਰੂ ਗ੍ਰੰਥ ਸਾਹਿਬ ਅੱਗੇ ਸਾਰੇ ਗੁਰੂ ਝੁਕ ਗਏ, ਜਿਥੇ ਉਹਦਾ ਵਾਸਾ ਹੈ ਉਹ ਸਾਹਿਬ ਹੈ। ਕੋਈ ਕਹਿੰਦਾ ਹੈ ਦੂਜਿਆਂ ਨੂੰ ਸਾਹਿਬ, ਨਹੀਂ ਕਹਿੰਦਾ ਨਾ ਕਹੇ, ਸਾਡੇ ਤਾਂ ਸਾਰਿਆਂ ਨੇ ਸਾਹਿਬ ਕਹਿਣਾ ਸ਼ੁਰੂ ਕਰ ਦਿਤਾ। ਅਸੀਂ ਨਹੀਂ ਹਟਾ ਸਕਦੇ। ਮੇਰਾ ਖਿਆਲ ਹੈ ਕਾਗਜ਼ਾਂ ਵਿਚ ਸਾਹਿਬ ਆ ਗਿਆ ਹੋਣਾ।

**ਚੌਥਾ ਪ੍ਰਸ਼ਨ – ਬਾਬਾ ਜੀ! ਇਹ ਸਵਾਲ ਮੈਂ ਤਾਂ ਪੁੱਛ ਰਿਹਾ ਹਾਂ ਕਿ ਕਈ ਐਸੇ ਲੋਕ ਵੀ ਹੁੰਦੇ ਨੇ ਜਿਹੜੇ ਸਾਮ੍ਹਣੇ ਗੱਲ ਨਹੀਂ ਕਰਦੇ, ਮੀਡੀਏ ਦਾ ਫਰਜ਼ ਬਣਦਾ ਹੈ ਕਿ ਹਰ ਤਰ੍ਹਾਂ ਦਾ ਸਵਾਲ ਪੁੱਛਿਆ ਜਾਵੇ ਤਾਂ ਕਿ ਲੋਕਾਂ ਦਾ ਜੇ ਕੋਈ ਵਹਿਮ ਹੈ ਤਾਂ ਉਹ ਦੂਰ ਹੋ ਸਕੇ। ਗੁਰਦੁਆਰੇ ਗੁਰੂ ਸਾਹਿਬਾਂ ਦੇ ਨਾਮ ਅਸੀਂ ਸੁਣਦੇ ਹਾਂ, ਜਾਂ ਫੇਰ ਸਿੰਘ ਸਭਾ ਗੁਰਦੁਆਰੇ ਬਣਨ ਦੀ ਰਵਾਇਤ ਸ਼ੁਰੂ ਹੋਈ, ਰਾੜਾ ਸਾਹਿਬ ਗੁਰਦੁਆਰੇ ਦਾ ਨਾਮ ਗੁਰਦੁਆਰਾ ਕਰਮਸਰ ਹੈ। ਰਤਵਾੜਾ ਸਾਹਿਬ ਵਿਖੇ ਗੁਰਦੁਆਰੇ ਦਾ ਨਾਮ ਗੁਰਦੁਆਰਾ ਈਸ਼ਰ ਪ੍ਰਕਾਸ਼ ਹੈ। ਗੁਰਦੁਆਰਾ ਈਸ਼ਰ ਪ੍ਰਕਾਸ਼ ਤਾਂ ਕਈ ਥਾਈਂ ਸਥਾਪਿਤ ਹੋ ਚੁੱਕੇ ਹਨ। ਇਹ ਰੁਝਾਨ ਕਿਥੋਂ ਤੱਕ ਠੀਕ ਹੈ ?**

ਉਤਰ – ਕਿਉਂਕਿ ਅਸੀਂ ਮਹਾਂਪੁਰਸ਼ਾਂ ਨੂੰ ਪਿਆਰ ਕਰਦੇ ਹਾਂ। ਆਪਣੇ ਬਾਪ ਦੇ ਨਾਮ ਤੇ ਲੋਕ ਵੱਡੀਆਂ–ਵੱਡੀਆਂ ਯਾਦਗਾਰਾਂ ਬਣਾ ਦਿੰਦੇ ਹਨ। ਸਾਨੂੰ ਜਿਹਨੇ ਰੂਹਾਨੀ ਰਾਹ ਦਿਖਾਇਆ, ਜਿਹਨੇ ਸਾਨੂੰ ਸਹੀ ਰਸਤੇ 'ਤੇ ਤੋਰਿਆ ਤੇ ਉਨ੍ਹਾਂ ਦੀ ਯਾਦ ਵਾਸਤੇ ਅਸੀਂ ਤਾਂ ਗੇਟ ਵੀ ਬਣਾਇਆ ਹੈ, ਉਹ ਵੀ ਉਨ੍ਹਾਂ ਦੇ ਨਾਮ 'ਤੇ ਹੈ। ਸੜਕ ਹੈ ਉਹ ਵੀ ਈਸ਼ਰ ਮਾਰਗ ਹੈ ਤੇ ਇਹ ਵੀ ਈਸ਼ਰ ਪ੍ਰਕਾਸ਼ ਹੈ। ਸੋ ਬਾਕੀ ਜੋ ਅਸੀਂ ਬਾਣੀ ਦੇ ਹਿਸਾਬ ਨਾਲ ਰਹੀਏ ਤਾਂ ਸੰਤ ਤੇ ਰੱਬ ਦੇ ਵਿਚ ਕੋਈ ਭੇਦ ਨਹੀਂ।

***ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥*** ***ਅੰਗ – 397***

***ਜਿਸ ਨੋ ਬਖਸੇ ਸਿਫਤਿ ਸਾਲਾਹ ॥***

*ਨਾਨਕ ਪਾਤਿਸਾਹੀ ਪਾਤਿਸਾਹੁ ॥* **ਅੰਗ – 5**

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥* **ਅੰਗ – 707**

ਸੋ ਅਸੀਂ ਜਿਹਨੂੰ ਪਿਆਰ ਕਰਦੇ ਹਾਂ ਉਹਦੇ ਨਾਮ 'ਤੇ ਬਣਾਇਆ ਹੈ। ਗੁਰੂਆਂ ਦੇ ਨਾਉਂ 'ਤੇ ਗੁਰਦੁਆਰੇ ਜਿਹੜੇ ਹੈਗੇ, ਉਹ ਸਾਰੇ ਉਹ ਨੇ ਜਿਥੇ ਗੁਰੂ ਸਾਹਿਬ ਆਪ ਜਾ ਕੇ ਬੈਠੇ ਨੇ, ਅਸੀਂ ਇਹ ਭੁਲੇਖਾ ਨਹੀਂ ਸੀ ਪਾਉਣਾ ਚਾਹੁੰਦੇ ਤੇ ਉਹ ਭੁਲੇਖਾ ਨਾ ਪਾਉਣ ਕਰਕੇ ਅਸੀਂ ਮਹਾਂਪੁਰਸ਼ਾਂ ਦੀ ਯਾਦ ਵਿਚ ਬਣਾਇਐ। ਯਾਦ ਵਿਚ ਅਨੇਕਾਂ ਚੀਜ਼ਾਂ ਬਣਦੀਆਂ ਨੇ। ਸਕੂਲ ਬਣਦੇ ਨੇ, ਪੰਜਾਬ ਵਿਚ ਆਪਣੇ ਹਰ ਥਾਂ ਦੇ ਉਤੇ ਹੈਗੇ। ਉਨ੍ਹਾਂ ਮਹਾਂਪੁਰਸ਼ਾਂ ਨੇ ਬਚਪਨ ਤੋਂ ਲੈ ਕੇ ਆਖਰੀ ਸੁਆਸ ਤੱਕ ਗੁਰਬਾਣੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ ਹੈ। ਸੋ ਉਨ੍ਹਾਂ ਦੀ ਮਾਨਤਾ ਵਾਸਤੇ ਜੇ ਅਸੀਂ ਨਾਉਂ ਰੱਖ ਲੈਂਦੇ ਹਾਂ। ਸਾਨੂੰ ਪ੍ਰੇਰਨਾ ਮਿਲਦੀ ਹੈ। ਦੂਸਰਾ ਹੈ ਅਸੀਂ ਸਿੰਘ ਸਭਾ ਵਗੈਰਾ ਕਿਉਂ ਨਹੀਂ ਰੱਖਿਆ। ਉਹ ਇਹ ਹੈ ਕਿ ਅਸੀਂ ਟਰੱਸਟ ਬਣਾਇਆ ਹੈ, ਟਰੱਸਟ ਦਾ ਨਾਉਂ ਹੈ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ। ਅਸੀਂ ਸਾਰੇ ਵਿਸ਼ਵ ਨੂੰ ਆਪਣੇ ਘੇਰੇ 'ਚ ਲੈ ਕੇ ਪ੍ਰਚਾਰ ਕਰਨਾ ਚਾਹੁੰਦੇ ਹਾਂ, ਕਿਉਂਕਿ ਸਾਡਾ ਨਿਸ਼ਚਾ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਕਿਸੇ ਦੀ ਆਪਣੀ ਮਲਕੀਅਤ ਨਹੀਂ ਹਨ, ਗੁਰੂ ਨਾਨਕ ਸਾਹਿਬ ਦੇ ਸਿਧਾਂਤ ਨੇ ਉਹ ਕਿਸੇ ਦੀ ਮਲਕੀਅਤ ਨਹੀਂ ਹੈ, ਉਹ ਸਾਰੇ ਵਿਸ਼ਵ ਦੇ ਸਾਂਝੇ ਨੇ। ਅਸੀਂ ਸਾਰੇ ਵਿਸ਼ਵ ਨੂੰ ਦੇਣਾ ਚਾਹੁੰਦੇ ਹਾਂ। ਇਸ ਕਰਕੇ ਅਸੀਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਨਾਉਂ ਰੱਖ ਕੇ, ਉਹਦੇ 'ਚੋ ਨਿਜੀ ਮਾਲਕੀ ਸਭ ਦੀ ਕੱਢ ਦਿਤੀ। ਟਰੱਸਟ ਬਣ ਗਿਆ ਤੇ ਸੈਂਕੜੇ ਹੀ ਬੰਦੇ ਉਹਦੇ ਮੈਂਬਰ ਨੇ। ਸਲਾਹਕਾਰ ਕਮੇਟੀਆਂ ਨੇ। ਉਹ ਇਹੀ ਵਜ੍ਹਾ ਹੈ ਕਿ ਸਾਡਾ ਜੋ ਇਕੱਠ ਹੁੰਦਾ ਹੈ ਧਾਰਮਿਕ ਦੀਵਾਨ ਦਾ, ਅੱਜ ਤੱਕ ਹੋਇਆ ਨਹੀਂ ਕਿਤੇ ਵੀ, ਸਾਡਾ ਇਕ ਹਜ਼ਾਰ ਫੁੱਟ ਲੰਬਾ ਪੰਡਾਲ ਤੇ ਢਾਈ ਸੌ ਫੁੱਟ ਚੌੜਾ ਪੰਡਾਲ ਤੇ 120 ਟੈਲੀਵੀਜ਼ਨਾਂ ਉਥੇ ਲਗ ਜਾਣੀਆਂ ਇਸ ਗੱਲ ਦਾ ਸੂਚਕ ਨੇ ਕਿ ਕਿਵੇਂ ਲੋਕ ਪਿਆਰ ਕਰਕੇ ਇਕ ਐਸੇ ਥਾਂ ਤੇ ਆ ਰਹੇ ਨੇ ਜਿਥੋਂ ਉਨ੍ਹਾਂ ਨੂੰ ਕੁਛ ਲੱਭ ਰਿਹਾ ਹੈ। ਉਹਦੇ ਵਿਚ ਹਰ ਬੰਦਾ ਆਉਂਦਾ ਹੈ, ਸੂਫੀ ਆ ਕੇ ਆਪਣੇ ਵਿਚਾਰ ਦਿੰਦੇ ਨੇ ਗੁਰੂ ਨਾਨਕ ਪਾਤਸ਼ਾਹ ਦੇ। ਸੰਨਿਆਸੀ ਸੰਤ ਆਉਂਦੇ ਨੇ, ਉਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਇਹ ਕਹਿੰਦੇ ਨੇ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਮੁਕਾਬਲਾ ਕੋਈ ਕਰ ਨਹੀਂ ਸਕਦਾ। ਜਿਵੇਂ ਕਿ ਡਾਕਟਰ ਸਵਾਮੀ ਰਾਮ ਨੇ, ਬੜਾ ਹੀ ਸਾਰਿਆਂ ਨੇ ਉਚੀ ਆਵਾਜ਼ ਨਾਲ ਕਿਹਾ, ਐ ਗੁਰਸਿੱਖੋ! ਤੁਸੀਂ ਗੁਰੂ ਗ੍ਰੰਥ

ਸਾਹਿਬ ਨੂੰ ਪਛਾਣੋ। ਇਹ ਸਭ ਤੋਂ ਵੱਡਾ ਹੈ। ਦੂਜਾ ਕਿਹਾ ਕਿ ਜੋ ਗੁਰੂ ਗ੍ਰੰਥ ਸਾਹਿਬ ਮੰਨਣ ਵਾਲਾ ਜੋ ਧਰਮ ਹੈ ਸਿੱਖ ਧਰਮ, ਇਹ ਸਵੱਛ ਧਰਮ ਹੈ, ਸਭ ਤੋਂ ਉਤਮ ਧਰਮ ਹੈ, ਜਦੋਂ ਇਹ ਆ ਕੇ ਲੋਕਾਂ ਨੂੰ ਇਹ ਗੱਲਾਂ ਦਸਦੇ ਨੇ ਤਾਂ ਲੋਕਾਂ ਨੂੰ ਸਹੀ ਸੂਝ ਮਿਲਦੀ ਹੈ। ਬਾਕੀ ਸਾਡੇ ਚਾਰੇ ਪਾਸੇ ਦਰਵਾਜ਼ੇ ਖੁਲ੍ਹੇ ਨੇ, ਦਰਵਾਜ਼ਾ ਅਸੀਂ ਬੰਦ ਹੀ ਨਹੀਂ ਕਰਿਆ, ਤਾਲਾ ਖੁਲ੍ਹਾ ਹੀ ਹੈ। ਉਥੇ ਕੋਈ ਵੀ ਆ ਜਾਵੇ, ਪੁਲੀਟੀਕਲ ਬੰਦਾ, ਚੀਫ ਮਨਿਸਟਰ ਆ ਜਾਏ, ਪਰਾਈਮ ਮਨਿਸਟਰ ਆ ਜਾਏ, ਕੋਈ ਲੀਡਰ ਆ ਜਾਏ, ਉਹ ਸਾਡਾ ਜੋ ਅਸੂਲ ਹੈ ਅਸੀਂ ਨਾ ਕਿਸੇ ਦਾ ਸਤਿਕਾਰ ਕਰਨਾ ਹੈ, ਨਾ ਕਿਸੇ ਦਾ ਤ੍ਰਿਸਕਾਰ ਕਰਨਾ ਹੈ, ਨਾ ਇਥੇ ਕੋਈ ਜੈਕਾਰੇ ਬੁਲਾਉਣੇ, ਨਾ ਕਹੇ ਤੇ ਕੋਈ ਫੁੱਲਾਂ ਦੇ ਹਾਰ ਪਾਉਣੇ ਨੇ। ਸਾਡਾ ਇਹ ਹੈ ਕਿ ਜਗਿਆਸੂ ਆਉਂਦੇ ਨੇ ਗੁਰੂ ਦੇ ਦਰਬਾਰ ਵਿਚ, ਗੁਰੂ ਵੱਡਾ ਹੈ, ਕੋਈ ਆਓ ਸਾਨੂੰ ਇਸ ਗੱਲ ਦੇ ਉਤੇ ਸਾਨੂੰ ਕਿੰਤੂ ਕੋਈ ਨਹੀਂ ਹੈ। ਸਾਡਾ ਕਿਸੇ ਪੁਲੀਟੀਕਲ ਪਾਰਟੀ ਨਾਲ ਨਾ ਸਾਡਾ ਕੋਈ ਹਿਤ ਹੈ, ਨਾ ਅਹਿਤ ਹੈ। ਜੋ ਅਸੀਂ ਚਾਹੁੰਦੇ ਹਾਂ ਇਹ ਚਾਹੁੰਦੇ ਹਾਂ ਕਿ ਜਿਹੜਾ ਵੀ ਰਾਜਨੀਤੀ ਦੇ ਵਿਚ ਕਾਬਿਲ ਹੁੰਦਾ ਹੈ, ਉਹ ਈਮਾਨਦਾਰੀ ਨਾਲ ਕੰਮ ਕਰਕੇ ਜਨਤਾ ਨੂੰ ਸੁਖ ਦੇਵੇ ਤਾਂ ਕਿ ਜਨਤਾ ਸੁਖੀ ਹੋਵੇ। ਸੋ ਇਸ ਆਸੇ ਕਰਕੇ ਅਸੀਂ ਇਸ ਮਾਮਲੇ ਵਿਚ ਨਹੀਂ ਪੈਂਦੇ। ਨਾ ਅਸੀਂ ਕਦੇ ਰਾਇਆਂ ਦਿਤੀਆਂ ਨੇ, ਇਹ ਕੰਮ ਤੁਹਾਡਾ ਹੈ ਤੁਸੀਂ ਲੋਗ ਲੱਗੇ ਹੋਏ ਹੋ, ਤੁਸੀਂ ਤਕੜੇ ਹੋ ਕੇ ਕਰਦੇ ਜਾਓ।

**ਪ੍ਰਸ਼ਨ – ਆਪ ਜੀ ਰਤਵਾੜਾ ਸਾਹਿਬ ਵਿਖੇ ਸਾਲਾਨਾ ਸਮਾਗਮ ਕਰਦੇ ਹੋ?**

ਉਤਰ – ਅਕਤੂਬਰ ਮਹੀਨੇ ਦੇ ਪਹਿਲੇ ਹਫਤੇ ਕਰਦੇ ਹਾਂ ਕਿਉਂਕਿ ਜਦੋਂ ਧਾਨ (ਜੀਰੀ) ਪੱਕਣ ਵਾਲੇ ਹੁੰਦੇ ਨੇ ਤੇ ਵੱਢਣੇ ਨਹੀਂ ਸ਼ੁਰੂ ਹੁੰਦੇ। ਇਹ ਖੇਤੀਬਾੜੀ ਦਾ ਇਲਾਕਾ ਹੈ, ਅਜੇ ਕਣਕ ਬੀਜਣ ਵਾਸਤੇ ਜ਼ਮੀਨ ਦੀ ਲੋੜ ਨਹੀਂ ਹੁੰਦੀ। ਸੋ ਦੱਸ ਪੰਦਰਾਂ ਦਿਨ ਕਿਸਾਨ ਕੋਲ ਵਿਹਲੇ ਨੇ। ਸਾਡੇ ਕੋਲ ਆਮ ਕਿਸਾਨ ਆਉਂਦਾ ਹੈ। ਇਸ ਕਰਕੇ ਅਸੀਂ ਉਨ੍ਹਾਂ ਦਿਨਾਂ ਵਿਚ ਪ੍ਰੋਗਰਾਮ ਰਖਦੇ ਹਾਂ। ਤਾਂ ਫਸਲਾਂ ਵੱਢਣ ਤੋਂ ਪਹਿਲਾਂ-ਪਹਿਲਾਂ, ਨਵੀਆਂ ਬੀਜਣ ਤੋਂ ਪਹਿਲਾਂ, ਵਿਹਲੇ ਦਿਨਾਂ ਦੇ ਵਿਚ ਇਕੱਠੇ ਕਰਕੇ ਸਾਰਿਆਂ ਨੂੰ ਕੁਛ ਸੁਣਾ ਦੇਈਏ।

**(ਨੋਟ – ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਮਹਾਂਪੁਰਖ ਮਿਤੀ 31 ਅਕਤੂਬਰ 2001 ਨੂੰ ਆਪਣੇ ਦੁਨਿਆਵੀ ਪੰਜ ਭੂਤਕ ਸਰੀਰ ਰੂਪੀ ਚੋਲੇ ਦਾ ਤਿਆਗ ਕਰਕੇ ਸੱਚਖੰਡ ਜਾ ਬਿਰਾਜੇ ਹਨ। ਉਨ੍ਹਾਂ ਦੀ ਯਾਦ ਵਿਚ ਹੁਣ ਇਹ ਸਮਾਗਮ ਮਿਤੀ 28, 29,**

**30 ਅਤੇ 31 ਅਕਤੂਬਰ ਨੂੰ ਹਰ ਸਾਲ ਬਹੁਤ ਹੀ ਸ਼ਰਧਾ ਪੂਰਵਕ ਮਨਾਇਆ ਜਾਂਦਾ ਹੈ।**

**ਪ੍ਰਸ਼ਨ – ਪਿਛਲੇ ਦਿਨੀਂ ਆਪ ਨੇ ਇਕ ਪਿੰਡ ਦੇ ਵਿਚ ਮਸਜਿਦ ਦਾ ਨੀਂਹ ਪੱਥਰ ਰੱਖਿਆ ਸੀ? ਮੁਸਲਿਮ ਭਾਈਚਾਰੇ ਨੇ ਕਿਵੇਂ ਮਹਿਸੂਸ ਕੀਤਾ?**

ਉਤਰ – ਮੁਸਲਿਮ, ਹਿੰਦੂ ਤੇ ਸਿੱਖ, ਈਸਾਈ ਇਹ ਮੇਰੀ ਨਿਗ੍ਹਾ ਵਿਚ ਨਹੀਂ ਹੈਗਾ ਕੋਈ। ਠੀਕ ਹੈ ਮਜ਼੍ਹਬ ਦੀਆਂ ਵੰਡਾਂ ਦੇ ਹਿਸਾਬ ਨਾਲ ਉਹ ਹੈਗੇ ਤੇ ਅਸੀਂ ਜਦੋਂ ਬਾਬੇ ਫਰੀਦ ਦਾ ਜ਼ਿਕਰ ਕਰਦੇ ਹਾਂ। ਅਸੀਂ ਮੁਸਲਮਾਨਾਂ ਨੂੰ ਕਹਿੰਦੇ ਹਾਂ –

***ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*** ***ਅੰਗ – 1381***

ਜਦੋਂ ਮੈਂ ਗੁਰੂ ਦਸ਼ਮੇਸ਼ ਪਿਤਾ ਦਾ ਪੜ੍ਹਦਾ ਹਾਂ।

***ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ॥*** ***ਅਕਾਲ ਉਸਤਤਿ***

ਸਾਡੀ ਜਿਹੜੀ ਦ੍ਵੈਤ ਹੈ ਉਹ ਖਤਮ ਹੋ ਜਾਂਦੀ ਹੈ, ਅਸੀਂ ਚਾਹੁੰਦੇ ਹਾਂ ਕਿ ਹਰ ਬੰਦਾ ਆਪਣੇ ਤਰੀਕੇ ਨਾਲ ਭਜਨ ਬੰਦਗੀ ਕਰੇ, ਉਹ ਜੋ ਪਿੰਡ ਚਾਹੜਮਾਜਰਾ ਸੀ ਉਥੇ ਮੁਸਲਮਾਨਾਂ ਦੀ ਆਬਾਦੀ ਹੈ। ਪਰ ਉਹ ਗਰੀਬ ਨੇ, ਉਨ੍ਹਾਂ ਨੂੰ ਭਜਨ ਕਰਨ ਵਾਸਤੇ, ਆਪਣੇ ਰੱਬ ਨਾਲ ਮਿਲਣ ਵਾਸਤੇ, ਕੋਈ ਥਾਂ ਨਹੀਂ ਸੀ। ਕੁਛ ਮੈਂ ਥੋੜ੍ਹਾ ਡਰਦਾ ਵੀ ਕਿ ਜੇ ਇਥੇ ਕੋਈ ਖਤਰਨਾਕ ਮੁੱਲਾਂ ਆ ਗਿਆ ਉਹਨੇ ਇਨ੍ਹਾਂ ਨੂੰ ਅੱਡ ਕੱਢ ਦੇਣਾ ਹੈ। ਪਰ ਫੇਰ ਵੀ ਇਸ ਤੋਂ ਵੀ ਜ਼ਿਆਦਾ ਮੈਨੂੰ ਇਹ ਸੀ ਕਿ ਇਨ੍ਹਾਂ ਵਾਸਤੇ ਮਸਜਿਦ ਹਰ ਹਾਲਤ ਵਿਚ ਚਾਹੀਦੀ ਹੈ। ਪਹਿਲਾਂ ਮੈਂ ਆਪਣੀ ਹੀ ਜ਼ਮੀਨ ਦੇਣ ਵਾਸਤੇ ਤਿਆਰ ਹੋਇਆ ਕਿ ਇਥੇ ਮਸਜਿਦ ਬਣਾ ਲਓ। ਉਸ ਵੇਲੇ ਉਨ੍ਹਾਂ ਦੀਆਂ ਚੋਣਾਂ ਹੋ ਰਹੀਆਂ ਸੀ ਪੰਚਾਇਤਾਂ ਦੀਆਂ। ਮੈਂ ਕਿਹਾ ਕਿ ਜੇ ਹੁਣ ਮੈਂ ਗੱਲ ਕਰੀ ਤਾਂ ਇਨ੍ਹਾਂ ਦੇ ਮਨ ਵਿਚ ਵੀ, ਲੋਕਾਂ ਦੇ ਮਨ ਵਿਚ ਵੀ ਹੋ ਜਾਏਗਾ ਕਿ ਉਨ੍ਹਾਂ ਨੂੰ ਖਰੀਦਣ ਵਾਸਤੇ ਇਨ੍ਹਾਂ ਨੇ ਮਸਜਿਦ ਬਣਾ ਦਿਤੀ। ਚੋਣਾਂ ਹੋ ਗਈਆਂ ਉਸ ਤੋਂ ਇਕ ਸਾਲ ਬਾਅਦ ਜਿਹੜਾ ਵੀ ਮੇਰੇ ਕੋਲ ਆਏ ਮੈਂ ਉਹਨੂੰ ਕਿਹਾ ਕਿ ਤੁਸੀਂ ਮਸਜਿਦ ਬਣਾਓ, ਅਸੀਂ ਖਰਚਾ ਦੇਵਾਂਗੇ ਤੁਹਾਨੂੰ। ਉਨ੍ਹਾਂ ਲੋਕਾਂ ਦਾ ਮੇਰੇ ਉਤੇ ਐਨਾ ਵਿਸ਼ਵਾਸ਼ ਹੋ ਗਿਆ, ਕਿ ਮੁਸਲਮਾਨ ਮੈਨੂੰ ਆਪਣਾ ਸਮਝਦੇ ਰਹੇ, ਹਿੰਦੂ ਮੈਨੂੰ ਆਪਣਾ ਸਮਝਦੇ ਨੇ, ਸਿੱਖ ਮੈਨੂੰ ਆਪਣਾ ਸਮਝਦੇ ਨੇ, ਉਨ੍ਹਾਂ ਨੇ ਮੇਰੇ ਵਲ ਨਹੀਂ ਦੇਖਿਆ ਕਿ ਇਕ ਕਾਫਰ ਸਾਡੇ ਮਸਜਿਦ ਦੀ ਬੁਨਿਆਦ ਰੱਖ ਰਿਹੈ। ਕਿਉਂਕਿ ਉਹ ਥੋੜ੍ਹੇ ਸਖਤ ਨੇ। ਪਰ ਸਾਡੇ ਗੁਰੂ ਮਹਾਰਾਜ ਨੇ ਹਰਿਮੰਦਰ ਸਾਹਿਬ ਦੀ ਜੋ ਬੁਨਿਆਦ ਰੱਖੀ ਤਾਂ ਸਭ ਤੋਂ ਚੰਗਾ ਮਨੁੱਖ ਮੀਆਂ ਮੀਰ ਭਾਲਿਆ।

ਸੋ ਉਨ੍ਹਾਂ ਲੋਕਾਂ ਨਾਲ ਜਦੋਂ ਅਸੀਂ ਸਹੀ ਵਿਵਹਾਰ ਕਰੀਏ ਤਾਂ ਕੋਈ ਔਖੀ ਗੱਲ ਨਹੀਂ ਹੈ ਕਿ ਉਹ ਲੋਕ ਸਾਡੇ ਗੁਰਦੁਆਰਿਆਂ ਦੀਆਂ ਬੁਨਿਆਦਾਂ ਰੱਖਣ ਤੇ ਅਸੀਂ ਉਨ੍ਹਾਂ ਦੀਆਂ ਮਸਜਿਦਾਂ ਦੀਆਂ ਬੁਨਿਆਦਾਂ ਰੱਖ ਕੇ ਗੁਰੂ ਮਹਾਰਾਜ ਦਾ ਜਿਹੜਾ ਸਿਧਾਂਤ ਹੈ –

***ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ॥ ਅਕਾਲ ਉਸਤਤਿ***

ਇਸਨੂੰ ਬਿਲਕੁਲ ਸਹੀ ਸਿੱਧ ਕਰੀਏ। ਗੁਰੂ ਗੋਬਿੰਦ ਸਿੰਘ ਜੀ ਬਾਰੇ ਬੜੇ ਭੁਲੇਖੇ ਨੇ, ਕਈਆਂ ਦਾ ਖਿਆਲ ਹੈ ਕਿ ਉਹ ਮਸਜਿਦ ਨੂੰ ਬੁਰਾ ਸਮਝਦੇ ਨੇ। ਬੁਰਾ ਨਹੀਂ ਸਮਝਦੇ ਜਦੋਂ ਉਨ੍ਹਾਂ ਨੂੰ ਸਹੀ ਗਿਆਨ ਦਿਤਾ ਗਿਆ ਤਾਂ ਉਨ੍ਹਾਂ ਨੂੰ ਮੇਰੇ ਤੋਂ ਚੰਗਾ ਬੰਦਾ ਕੋਈ ਲੱਭਿਆ ਹੀ ਨਹੀਂ, ਹਾਲਾਂਕਿ ਉਨ੍ਹਾਂ ਦਾ ਪੀਰ ਆਇਆ ਹੋਇਆ ਸੀ। ਉਹ ਪੀਰ ਵੀ ਇਸ ਗੱਲ ਦੇ ਵਿਚ ਸ਼ਾਮਲ ਹੋਇਆ, ਕਿ ਅੱਜ ਮੈਨੂੰ ਬੜੀ ਖੁਸ਼ੀ ਹੋਈ ਹੈ, ਕਿ ਸੰਤ ਨੇ ਆ ਕੇ, ਸਾਡੇ ਮਜ਼੍ਹਬ ਦੀ ਬੁਨਿਆਦ ਰੱਖੀ ਹੈ। ਸੋ ਇਸ ਕਰਕੇ ਉਨ੍ਹਾਂ ਨੂੰ ਬੜਾ ਮੇਰੇ ਤੇ ਮਾਣ ਹੈ, ਸਤਿਕਾਰ ਹੈ। ਅਸੀਂ ਉਨ੍ਹਾਂ ਦੀ ਹਰ ਗੱਲ ਦੇਖਦੇ ਹਾਂ। ਅਸੀਂ ਉਨ੍ਹਾਂ ਦੀਆਂ ਕਮਜ਼ੋਰੀਆਂ ਕੱਢਣੀਆਂ ਚਾਹੁੰਦੇ ਹਾਂ। ਤਾਂ ਕਿ ਉਹ ਚੰਗੇ ਇਨਸਾਨ ਬਣ ਜਾਣ, ਥੋੜ੍ਹੇ ਜਿਹੇ ਨੇ, ਬਾਕੀ ਸਾਰੇ ਘਰ ਸਿੱਖਾਂ ਦੇ ਨੇ। ਉਨ੍ਹਾਂ ਦੇ ਉਤੇ ਜਿਹੜਾ ਵਜ਼ਨ ਹੈ ਕਿ ਅਸੀਂ ਥੋੜ੍ਹੇ ਹਾਂ, ਅਸੀਂ ਮੁਸਲਮਾਨ ਹਾਂ, ਉਹ ਅਸੀਂ ਕੱਢ ਦੇਣਾ ਚਾਹੁੰਦੇ ਹਾਂ ਅਸੀਂ ਉਨ੍ਹਾਂ ਨੂੰ ਭਰਾਵਾਂ ਵਾਂਗੂੰ ਰੱਖਣਾ ਚਾਹੁੰਦੇ ਹਾਂ ਤਾਂ ਕਿ ਉਨ੍ਹਾਂ ਦੇ ਮਨ ਵਿਚ ਕੋਈ ਵਹਿਮ ਨਾ ਰਹੇ।

**ਛੇਵਾਂ ਪ੍ਰਸ਼ਨ – ਪੁਰਾਣੇ ਸਮਿਆਂ ਦੇ ਵਿਚ ਗੁਰੂ ਸਾਹਿਬ ਦੇ ਨਾਲ ਸਮਕਾਲੀ ਮਹਾਂਪੁਰਸ਼ਾਂ ਲਈ ਵਧੇਰੇ ਕਰਕੇ ਭਾਈ ਸ਼ਬਦ ਨਾਲ ਸੰਬੋਧਨ ਕੀਤਾ ਜਾਂਦਾ ਹੈ। ਜਿਵੇਂ ਕਿ ਭਾਈ ਮਨੀ ਸਿੰਘ ਜੀ, ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ, ਬਾਬਾ ਦੀਪ ਸਿੰਘ ਜੀ ਆਦਿ। ਅੱਜਕਲ੍ਹ ਹਰ ਕੋਈ ਸੰਤ ਮਹਾਤਮਾ ਅਖਵਾ ਰਿਹਾ ਹੈ, ਜੇਕਰ ਸੰਤ ਨਾ ਕਹੋ ਤਾਂ ਆਪਣੀ ਨਿਰਾਦਰੀ ਮਹਿਸੂਸ ਕਰਦੇ ਹਨ। ਕੀ ਪੁਰਾਤਨ ਮਹਾਂਪੁਰਸ਼ ਸੰਤ ਪਦਵੀ ਦੇ ਲਾਇਕ ਨਹੀਂ ਸੀ?**

ਉਤਰ – ਪੁਰਾਤਨ ਜੋ ਮਹਾਂਪੁਰਸ਼ ਸੀ ਉਹ ਸੰਤਾਂ ਤੋਂ ਉਚੇ ਹੋਣ ਕਰਕੇ ਹੀ ਗੁਰੂ ਜੀ ਉਨ੍ਹਾਂ ਨੂੰ ਭਾਈ ਕਹਿੰਦੇ ਸੀ। ਭਰਾ ਦਾ ਰੁਤਬਾ ਦਿੰਦੇ ਸੀ। ਉਸ ਵੇਲੇ ਜਦੋਂ ਗੁਰੂ ਮਹਾਰਾਜ ਸੀ ਤਾਂ ਉਹ ਭਰਾ ਕਹਿੰਦੇ ਸੀ ਤੇ ਹੌਲੀ ਹੌਲੀ ਇਹ ਜਿਹੜੀ ਪਦਵੀ ਸੀ, ਇਹ ਭਾਈ ਜੀ ਬਣ ਗਈ। ਭਾਈ ਜੀ ਉਸ ਨੂੰ ਕਿਹਾ ਜਾਣ ਲਗ ਗਿਆ। ਜਿਹੜਾ ਇਧਰ ਨੂੰ ਰੁੱਖ ਰਖਦਾ ਹੈ, ਗੁਰਦੁਆਰਿਆਂ ਵਲ ਨੂੰ। ਇਹ 'ਸੰਤ' ਅੱਖਰ ਕਦੋਂ

ਪੈ ਗਿਆ, ਕਿਹਨੇ ਕਹਿ ਦਿਤਾ, ਇਹਦੇ ਬਾਰੇ ਮੈਂ ਕਦੇ ਖੋਜ ਨਹੀਂ ਕਰੀ। ਪਰ ਗੁਰੂ ਗ੍ਰੰਥ ਸਾਹਿਬ ਵਿਚ ਜੋ ਆਉਂਦਾ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਆਉਂਦਾ ਹੈ-

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥*** ***ਅੰਗ - 319***

ਸੰਤ ਜੋ ਹਨ ਉਹ ਪਹਿਲਾਂ ਤੋਂ ਤੁਰੇ ਆ ਰਹੇ ਨੇ। ਸਿੱਖਾਂ ਦੇ ਵਿਚ ਸੰਤ ਪਦ ਨਹੀਂ ਸੀ ਕਿਉਂਕਿ ਬਹੁਤ ਉਚੀ ਪਦਵੀ ਦੇ ਹੁੰਦੇ ਸੀ ਭਾਈ ਵੀ। ਭਾਈ ਇਹ ਹੋ ਗਿਆ ਕਿ ਗੁਰੂ ਨਾਨਕ ਸਾਹਿਬ ਦਾ ਭਰਾ, ਗੁਰੂ ਗੋਬਿੰਦ ਸਿੰਘ ਜੀ ਦਾ ਭਰਾ, ਉਹਦਾ ਸਿੱਖ ਨਾ ਰਿਹਾ। ਸੰਤ ਜਿਹੜਾ ਹੈ ਇਹ ਗੁਰੂ ਮਹਾਰਾਜ ਨੇ ਲਿਖਿਆ ਹੈ -

***ਸੰਤ ਰਹਤ ਸੁਨਹੁ ਮੇਰੇ ਭਾਈ ॥***
***ਉਆ ਕੀ ਮਹਿਮਾ ਕਥਨੁ ਨ ਜਾਈ ॥*** ***ਅੰਗ - 392***

ਇਸ ਨੂੰ ਮੈਂ ਚਾਰ-ਪੰਜ ਅੰਕਾਂ ਦੇ ਵਿਚ, 'ਆਤਮ ਮਾਰਗ' ਮੈਗਜ਼ੀਨ ਦੇ ਵਿਚ ਬੜੇ ਵਿਸਥਾਰ ਦੇ ਨਾਲ ਲਿਖਿਆ ਹੈ ਤੇ ਨਾਲ ਮੈਂ ਇਹ ਵੀ ਲਿਖਿਆ ਹੈ ਕਿ ਮੈਨੂੰ ਕੋਈ ਸੰਤ ਨਾ ਕਹਿਣਾ, ਮੈਂ ਸੰਤ ਨਹੀਂ ਹੈਗਾ। ਭੁਲੇਖਾ ਕੱਢ ਦਿਓ ਕਿ ਮੈਂ ਸੰਤ ਹਾਂ। ਪਰ ਜੇ ਮੈਂ ਸੰਤ ਦੇਖਣੇ ਚਾਹੁੰਦਾ ਹਾਂ ਤਾਂ ਉਚ ਕੋਟੀ ਦੇ ਦੇਖਣੇ ਚਾਹੁੰਦਾ ਹਾਂ। ਇਹ ਜਿਹੜੇ ਮਾਇਆ ਦੇ ਮੁਹਥਾਜ ਨੇ, ਵਾਜੇ ਦੀਆਂ ਚਾਰ ਸੁਰਾਂ ਸਿੱਖੀਆਂ, ਪੈਸਾ ਕਮਾਉਣ ਵਾਸਤੇ ਕੋਈ ਇੰਗਲੈਂਡ ਆ ਰਿਹਾ ਹੈ, ਕੋਈ ਅਮਰੀਕਾ ਨੂੰ ਜਾ ਰਿਹਾ ਹੈ। ਡਾਲਰ ਕਮਾ ਰਹੇ ਨੇ, ਭੇਖ ਬਣਾ ਲਿਆ, ਇਨ੍ਹਾਂ ਨੂੰ ਸੰਤ ਨਾ ਕਹੋ। ਹਾਲਾਂਕਿ ਮੇਰੇ ਖਿਲਾਫ ਵੀ ਹੋ ਗਏ, ਮੈਨੂੰ ਬੁਰਾ ਮੰਨਣਾ ਸ਼ੁਰੂ ਕਰ ਦਿਤਾ ਕਿ ਇਹ ਤਾਂ ਨਿੰਦਿਆ ਕਰਦਾ ਹੈ ਸੰਤਾਂ ਦੀ, ਪਰ ਮੈਂ ਗੁਰਬਾਣੀ ਦੇ ਹਿਸਾਬ ਨਾਲ ਜਿਹੜੇ ਉਚੇ ਸੰਤ ਸੀ ਉਨ੍ਹਾਂ ਦੇ ਸਾਰੇ ਕਿਰਦਾਰ ਲਿਖੇ। ਦੂਜੇ ਪਾਸੇ ਖਰੀਆਂ-ਖਰੀਆਂ ਦੇ ਵਿਚ ਮੈਂ ਉਹ ਵੀ ਲਿਖਿਆ ਕਿ ਜਿਹੜੇ ਸੰਤ ਕਹਾਉਂਦੇ ਨੇ, ਸਭ ਤੋਂ ਪਹਿਲਾਂ ਤਾਂ ਮੈਨੂੰ ਕੱਢ ਦਿਓ ਇਸ ਮਹਿਕਮੇ 'ਚੋਂ, ਕਿਉਂਕਿ ਇਨ੍ਹਾਂ ਸੰਤਾਂ ਨਾਲ ਮੈਂ ਚੱਲਣ ਵਾਸਤੇ ਤਿਆਰ ਨਹੀਂ ਹਾਂ। ਮੇਰਾ ਮੰਨ ਨਹੀਂ ਮੰਨਦਾ ਕਿ ਐਨੇ ਕਿਰਦਾਰ ਤੋਂ ਹੇਠਾਂ ਹੋਏ ਹੋਏ ਬੰਦਿਆਂ ਦੇ ਨਾਲ ਸਾਨੂੰ ਵੀ ਸੰਤ ਕਹਿ ਦਿਤਾ ਜਾਵੇ। ਜੇ ਸੰਤ ਕਹਿਣਾ ਹੈ ਤਾਂ ਉਪਰਲੇ ਬੰਦਿਆਂ ਦੇ ਨਾਲ ਰਲਾ ਕੇ ਕਹਿਣਾ ਹੈ। ਉਥੇ ਦੇ ਅਸੀਂ ਕਾਬਲ ਨਹੀਂ, ਉਨ੍ਹਾਂ ਦੇ ਅਸੀਂ ਦਾਸ ਹਾਂ। ਇਸ ਕਰਕੇ ਮੈਨੂੰ ਕੋਈ ਸੰਤ ਨਾ ਕਹੋ। ਇਹ ਜਿਹੜੇ ਸੰਤ ਲੋਕਾਂ ਨੂੰ ਭੁਲੇਖਿਆਂ ਵਿਚ ਪਾਉਂਦੇ ਨੇ, ਪੈਸੇ ਕਮਾਉਣ ਵਾਸਤੇ ਉਲਟੀਆਂ ਫੁਲਟੀਆਂ

ਗੱਲਾਂ ਕਰਦੇ ਨੇ, ਮਨਘੜਤ ਸਾਖੀਆਂ ਲਾ ਦਿੰਦੇ ਨੇ, ਇਨ੍ਹਾਂ ਤੋਂ ਤੁਸੀਂ ਬਚੋ। ਸੋ ਇਸ ਕਰਕੇ ਮੈਂ ਆਪਣੇ ਨਿਰਣੇ ਦੇ ਵਿਚ ਸਾਫ ਹਾਂ ਕਿ ਸੰਤ ਦੀ ਪਦਵੀ ਤਾਂ ਬਹੁਤ ਉਚੀ ਹੈ, ਪਰਮੇਸ਼ਵਰ ਵਰਗਾ ਸੰਤ ਹੋਇਆ ਕਰਦਾ ਹੈ। ਬਾਕੀ ਹੈਗਾ ਕਿ ਮੈਂ ਆਪਣੇ ਆਪ ਨੂੰ ਕਹਾਉਂਦਾ ਨਹੀਂ, ਲੋਕ ਮੈਨੂੰ ਆਪੇ ਕਹੀ ਜਾਂਦੇ ਨੇ। ਮੈਗਜ਼ੀਨ ਵਿਚ ਵੀ ਆਪਣੇ ਆਪ ਹੀ ਲਿਖਦੇ ਨੇ, ਹਟਦੇ ਨਹੀਂ ਹਨ। ਮੈਂ ਵਰਿਆਮ ਸਿੰਘ ਲਿਖਦਾਂ, ਮੂਹਰੇ ਸੰਤ ਲਿਖ ਦੇਣਗੇ। ਹਾਰ ਕੇ ਮੈਂ ਕਿਹਾ ਕਿ ਇਨ੍ਹਾਂ ਨੇ ਹਟਣਾ ਤਾਂ ਹੈ ਨਹੀਂ ਕੀ ਐਵੇਂ ਮਗਜ਼ ਖਪਾਈ ਕਰਨੀ ਹੈ। ਲਿਖਦੇ ਨੇ ਲਿਖੀ ਜਾਣ, ਸ਼ੁਕਰ ਹੈ ਸੰਤ ਹੀ ਲਿਖਦੇ ਨੇ, ਜੇ ਕੁਛ ਹੋਰ ਹੀ ਲਿਖ ਦਿੰਦੇ।

ਸਾਡੇ ਫੌਜ ਵਿਚ ਰਸਾਲੇ 'ਚ ਜਦੋਂ ਸਾਡਾ ਯੁੱਧ ਹੋ ਰਿਹਾ ਸੀ, ਪਰੇਡ ਕਰ ਰਹੇ ਸੀ, ਬਾਹਰ ਕੱਚੀਆਂ ਪਰੇਡਾਂ ਕਰਿਆ ਕਰਦੇ ਸੀ ਉਹਨੂੰ ਮਨੂਬਰ ਕਹਿੰਦੇ ਨੇ। ਉਹ ਮਨੂਬਰ 'ਚ ਅਸੀਂ ਘੋੜਿਆਂ ਤੇ ਸਵਾਰ ਸੀ। ਉਸ ਵੇਲੇ ਭੁੱਖ ਬਹੁਤ ਲੱਗੀ, ਰੋਟੀ ਪਾਣੀ ਦਾ ਕਿਤੇ ਪ੍ਰਬੰਧ ਨਹੀਂ ਸੀ, ਅਸੀਂ ਬਲਬ ਸਿੰਘ ਨਾਮ ਦਾ ਜਵਾਨ ਸੀ, ਉਸਨੂੰ ਭੇਜਿਆ ਕਿ ਜਾਹ ਤੂੰ ਮੱਕੀ ਦੇ ਦਾਣੇ ਲੈ ਕੇ ਆ। ਥੋੜ੍ਹੇ ਜਿਹੇ ਨਾ ਲਿਆਈਂ, ਸਵੇਰ ਦੇ ਭੁੱਖੇ ਅਸੀਂ ਤੁਰੇ ਫਿਰਦੇ ਹਾਂ। ਕਿਤੋਂ ਨਾ ਪਾਣੀ ਮਿਲਿਆ, ਨਾ ਰੋਟੀ ਮਿਲੀ, ਟਿਬਿਆਂ ਦੇ ਵਿਚ ਘੋੜੇ ਨਠਾਈ ਜਾਂਦੇ ਹਾਂ। ਤੂੰ ਐਨੇ ਸਾਰੇ ਦਾਣੇ ਲਿਆਈਂ। ਉਹ ਘੋੜਾ ਨਠਾ ਕੇ ਚਲਿਆ ਗਿਆ, ਇਕ ਦੂਰ ਪਿੰਡ 'ਚੋਂ ਦਾਣੇ ਲੈ ਕੇ ਆਇਆ। ਜਦੋਂ ਆਉਂਦਾ ਸੀ ਤਾਂ ਉਹਨੇ ਅੱਗੇ ਨੂੰ ਪੱਲਾ ਕਰਿਆ ਹੋਇਆ ਸੀ, ਅਸੀਂ ਜਦੋਂ ਉਹਨੂੰ ਦੇਖਿਆ ਸਾਡੇ ਮਨ ਵਿਚ ਆਇਆ ਕਿ ਲੈ ਬਈ, ਸਾਨੂੰ ਹੁਣ ਦਾਣੇ ਮਿਲਣਗੇ। ਜਦੋਂ ਉਹ ਬਿਲਕੁਲ ਨੇੜੇ ਆਇਆ ਤਾਂ ਉਹਨੇ ਉਹ ਜਿਹੜਾ ਪੱਲਾ ਸੁੱਟਿਆ ਹੋਇਆ ਸੀ, ਉਹ ਚੁੱਕ ਦਿਤਾ। ਅਸੀਂ ਕਿਹਾ ਓਏ ਤੂੰ ਦਾਣੇ ਨਹੀਂ ਲਿਆਇਆ? ਕਹਿੰਦਾ ਲਿਆਇਆ ਤਾਂ ਸੀ ਪਰ ਮੈਂ ਆਪ ਹੀ ਖਾ ਗਿਆ। ਉਸ ਦਿਨ ਤੋਂ ਉਹਦਾ ਨਾਉਂ ਦਾਣੇ ਚੱਬ ਪੈ ਗਿਆ - ਬਲਬ ਸਿੰਘ ਦਾਣੇ ਚੱਬ।

ਅਸੀਂ ਉਹਨੂੰ ਕਈ ਸਾਲਾਂ ਤੋਂ ਬਾਅਦ ਪੁੱਛਿਆ ਕਿ ਬਲਬ ਸਿੰਘਾਂ ਤੇਰੇ ਨਾਉਂ ਦਾਣੇ ਚੱਬ ਪੈ ਗਿਆ। ਉਹ ਕਹਿੰਦਾ ਸ਼ੁਕਰ ਕਰੋ ਕਿ ਕਿਸੇ ਨੇ ਗੂੰਹ ਚੱਬ ਨਹੀਂ ਕਹਿ ਦਿਤਾ। ਸੋ ਇਹ ਨਾਮ ਪੈ ਜਾਂਦੇ ਨੇ। ਸੋ ਇਸ ਤਰ੍ਹਾਂ ਕਰਕੇ ਆਪਣੇ ਆਪ ਐਸੀਆਂ ਗੱਲਾਂ ਹੁੰਦੀਆਂ ਹੀ ਰਹਿੰਦੀਆਂ ਨੇ। ਮੈਂ ਕਹਿੰਦਾ ਹਾਂ ਕਿ ਸ਼ੁਕਰ ਹੈ ਇਨ੍ਹਾਂ ਨੇ ਸੰਤ ਤਾਂ ਕਹਿ ਦਿਤਾ, ਕੋਈ ਹੋਰ ਹੀ ਨਹੀਂ ਉਪਾਧੀ ਦਿਤੀ।

**ਪ੍ਰਸ਼ਨ – ਬਾਬਾ ਜੀ! ਇਹ ਵੀ ਦੱਸਣ ਦੀ ਕ੍ਰਿਪਾਲਤਾ ਕਰਨੀ, ਅੱਜਕੱਲ੍ਹ ਸੰਤ ਸ਼ਬਦ ਲੱਗਣ ਤੋਂ ਬਿਨਾਂ ਕਈ ਵਾਰੀ 108, 1008 ਵੀ ਲਗਾਇਆ ਹੁੰਦਾ ਹੈ, ਇਸ ਦਾ ਕੀ ਭਾਵ ਹੁੰਦਾ ਹੈ?**

**ਉਤਰ** - ਉਹ ਅਦਬ ਵਾਸਤੇ ਹੁੰਦਾ ਹੈ, ਜਿਵੇਂ ਆਪਾਂ ਲਿਖਦੇ ਹਾਂ ਵਾਰ-ਵਾਰ, ਵਾਰ ਲਿਖ ਕੇ 2 ਹਿੰਸਾ ਪਾ ਦਿਤਾ। ਜੇ ਦੱਸ ਵਾਰ ਲਿਖਣਾ ਹੋਵੇ ਤਾਂ 10 ਹਿੰਸਾ ਪਾ ਦੇਵਾਂਗੇ। ਸੋ 108 ਨੂੰ ਸੰਪੂਰਨ ਸਮਝਿਆ ਜਾਂਦਾ ਹੈ। ਕਿਉਂਕਿ ਮਾਇਆ ਦੇ ਮਣਕੇ 108 ਹੁੰਦੇ ਨੇ। ਸੋ ਉਹ ਜਦੋਂ ਸ੍ਰੀ ਕਹਿੰਦੇ ਨੇ, ਤਾਂ ਸ੍ਰੀ ਸ੍ਰੀ ਸ੍ਰੀ ਸ੍ਰੀ, 108 ਵਾਰ ਕਹਿਣ ਦੀ ਬਿਜਾਏ। ਸ੍ਰੀ 108 ਪਾ ਦਿੰਦੇ ਨੇ। ਇਹ ਕੋਈ ਐਸਾ ਅੱਖਰ ਨਹੀਂ ਹੈ, ਇਹ ਕੇਵਲ ਆਪਣੀ ਸ਼ਰਧਾ ਦਾ ਪ੍ਰਤੀਕ ਹੋਣ ਕਰਕੇ ਕਿਸੇ ਨੇ ਲਿਖਿਆ ਹੋਣਾ ਹੈ। ਹੁਣ ਇਹ ਰਿਵਾਜ ਬਣ ਗਿਆ। ਕਈ ਵਾਰੀ ਲਿਖਣ ਵਾਲੇ ਨੂੰ ਵੀ ਨਹੀਂ ਪਤਾ ਹੁੰਦਾ ਕਿ ਇਹਦਾ ਮਤਲਬ ਕੀ ਹੈ। ਸੋ ਕੋਈ 1008 ਲਿਖਦੇ ਹੈ, ਕੋਈ ਇਕ ਹਜ਼ਾਰ 11 ਲਿਖਦਾ ਹੈ। ਕੋਈ ਹੋਰ ਆ ਜਾਏਗਾ ਉਹਨੇ ਇਕ ਲੱਖ ਲਿਖ ਦੇਣਾ ਹੈ। ਇਹਦੇ ਵਿਚ ਸ੍ਰੀ ਨੂੰ ਗੁਣਾ ਕੀਤਾ ਗਿਆ ਹੈ।

**ਪ੍ਰਸ਼ਨ – ਬਾਬਾ ਜੀ ਗੁਰਮਤਿ ਪ੍ਰਚਾਰ ਦੇ ਨਾਲ ਆਪ ਜੀ ਅੰਮ੍ਰਿਤ ਸੰਚਾਰ ਵੀ ਕਰਦੇ ਹੋ, ਹੁਣ ਤੱਕ ਕਿੰਨੇ ਕੁ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾ ਚੁੱਕੇ ਹੋ।**

**ਉਤਰ** – ਜਦੋਂ ਤੋਂ ਮੈਂ ਪੰਜਾਬ ਵਿਚ ਆਇਆ ਹਾਂ, ਆਪਣਾ ਫਾਰਮ ਵੇਚ ਕੇ, ਉਸ ਵੇਲੇ ਤੋਂ ਮੈਂ ਇਥੇ ਆ ਕੇ ਅੰਮ੍ਰਿਤ ਪ੍ਰਚਾਰ ਸ਼ੁਰੂ ਕੀਤਾ ਹੈ। 1978 ਵਿਚ ਆਪਣਾ ਫਾਰਮ ਵੇਚਿਆ ਸੀ। 1980 ਤੱਕ ਮੈਂ ਪੂਰੀ ਤਰ੍ਹਾਂ ਨਾਲ ਲਗ ਗਿਆ ਸੀ ਪਿੰਡ-ਪਿੰਡ ਜਾਣ। 1980 ਤੋਂ ਲੈ ਹੁਣ ਤੱਕ ਤਿੰਨ ਲੱਖ 90 ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਹੈ। ਪਹਿਲਾਂ ਅਸੀਂ ਰਜਿਸਟਰ ਵਿਚ ਹਰ ਇਕ ਦਾ ਪਤਾ, ਪੇਸ਼ਾ ਆਦਿ ਸਭ ਲਿਖਦੇ ਸੀ। ਪਰ 1984 ਵਿਚ ਜਦੋਂ ਦਮਨ ਚੱਕਰ ਚੱਲਿਆ ਤਾਂ ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੋਇਆ ਹੁੰਦਾ, ਉਨ੍ਹਾਂ ਨੂੰ ਪਹਿਲਾਂ ਟੋਲ੍ਹਦੇ ਸੀ। ਉਸ ਵੇਲੇ ਇਹ ਸੀ ਕਿ ਜੇ ਸਾਡਾ ਕਿਤੇ ਰਜਿਸਟਰ ਮਿਲ ਜਾਂਦਾ, ਤਾਂ ਪਤਾ ਨਹੀਂ ਵਿਚਾਰਿਆਂ ਤੇ ਖਾਹਮਖਾਹ ਕਿੰਨਾ ਕੁ ਸੰਤਾਪ ਆ ਜਾਂਦਾ। ਉਸ ਵੇਲੇ ਤੋਂ ਅਸੀਂ ਲਿਖਣਾ ਬੰਦ ਕਰ ਦਿਤਾ। ਗਿਣਤੀ ਲਿਖਣੀ ਸ਼ੁਰੂ ਕਰ ਦਿਤੀ। ਉਹਦੇ ਵਿਚ ਅਸੀਂ ਨਿਰੰਤਰ ਧਿਆਨ ਰਖਦੇ ਸਾਂ ਕਿ ਪ੍ਰਾਣੀ ਗਿਰ ਨਾ ਜਾਵੇ। ਨਿੱਜੀ ਸੰਪਰਕ ਨਿਰੰਤਰ ਧਿਆਨ ਰਖਦੇ ਹਾਂ। ਅਸੀਂ ਫੇਰ ਵੀ ਅਸੀਂ ਬੁਲਾਉਂਦੇ ਹਾਂ। ਉਹ ਸਾਡੇ ਨਿੱਜੀ ਸੰਪਰਕ ਹੀ ਨੇ ਜਿਹਦੇ ਕਰਕੇ ਐਡੇ ਵੱਡੇ-

ਵੱਡੇ ਇਕੱਠ ਹੁੰਦੇ ਨੇ। ਅਸੀਂ ਉਨ੍ਹਾਂ ਨੂੰ ਅੱਖੋਂ ਓਹਲੇ ਨਹੀਂ ਕਰਦੇ। ਉਸ ਪਿੰਡ ਵਿਚ ਫੇਰ ਜਾਂਦੇ ਹਾਂ, ਫੇਰ ਜਾਂਦੇ ਹਾਂ, ਫੇਰ ਜਾਂਦੇ ਹਾਂ। ਸੋ ਇਸ ਕਰਕੇ ਅਸੀਂ ਗੁਰੂ ਵਾਲੇ ਬਣਾਉਂਦੇ ਹਾਂ ਸਾਰਿਆਂ ਨੂੰ ਕਿ ਗੁਰੂ ਵਾਲੇ ਬਣ ਕੇ ਆਪਣੇ ਜੀਵਨ ਨੂੰ ਸਫਲ ਕਰਨ।

**ਪ੍ਰਸ਼ਨ – ਜਿਸ ਤਰ੍ਹਾਂ ਅੱਜਕਲ੍ਹ ਪੇਪਰ ਦੇ ਵਿਚ ਅਕਾਲ ਤਖਤ ਦੇ ਜਥੇਦਾਰ ਜੀ ਨੇ ਦਿਤਾ ਹੈ ਕਿ 1999 ਤੱਕ ਸਾਰੇ ਖਾਲਸਾ ਪੰਥ ਨੂੰ ਅੰਮ੍ਰਿਤ ਧਾਰੀ ਸਜਾਉਣਾ ਹੈ, ਜਿੰਨੇ ਵੀ ਮਹਾਂਪੁਰਸ਼ ਵਿਦੇਸ਼ਾਂ ਦੇ ਵਿਚ ਆਉਂਦੇ ਹਨ, ਜਿਸ ਤਰ੍ਹਾਂ ਤੁਸੀਂ ਵੀ ਦੱਸਿਆ ਹੈ ਕਿ ਤਿੰਨ ਲੱਖ ਨੱਬੇ ਹਜ਼ਾਰ ਨੂੰ ਅੱਜ ਤੱਕ ਅੰਮ੍ਰਿਤ ਛਕਾਇਆ ਹੈ। ਘੱਟੋ-ਘੱਟ ਹਜ਼ਾਰ ਕੁ ਮਹਾਤਮਾ ਜਿਨ੍ਹਾਂ ਦਾ ਜ਼ਿਕਰ ਇਸ ਵੇਲੇ ਹੋ ਰਿਹਾ ਹੈ ਪੰਜਾਬ ਦੇ ਵਿਚ, ਹੈ ਨੇ। ਜੇ ਉਨ੍ਹਾਂ ਨੂੰ ਵੀ ਗਿਣਤੀ ਪੁਛੀਏ, ਉਹ ਵੀ ਲੱਖਾਂ ਦੇ ਹਿਸਾਬ ਨਾਲ ਦੱਸਦੇ ਹਨ, ਲੇਕਿਨ ਜੇ ਪੰਜਾਬ ਦੇ ਵਿਚ, ਦੇਸ਼ਾਂ ਦੇ ਵਿਚ ਨਜ਼ਰ ਮਾਰੀਏ ਤਾਂ ਸਾਨੂੰ ਬਹੁਤ ਘੱਟ ਗਿਣਤੀ ਦੇ ਵਿਚ ਅੰਮ੍ਰਿਤਧਾਰੀ ਨਜ਼ਰ ਆਉਂਦੇ ਹਨ। ਐਸਾ ਕਿਉਂ ਹੈ?**

ਉਤਰ - ਇਹਦੇ ਬਾਰੇ ਮੈਂ ਕੁਛ ਕਹਿਣਾ ਨਹੀਂ ਚਾਹੁੰਦਾ। ਜਾਣਦਾ ਮੈਂ ਸਭ ਕੁਛ ਹਾਂ ਪਰ ਕਹਿ ਨਹੀਂ ਸਕਦਾ। ਪਰ ਜਿਸ ਰਸਤੇ ਉਤੇ ਅਸੀਂ ਚੱਲ ਰਹੇ ਹਾਂ, ਉਹ ਜਿਵੇਂ ਤੁਸੀਂ ਸੁਣ ਰਹੇ ਹੋ, ਉਵੇਂ ਅਸੀਂ ਸੁਣ ਰਹੇ ਹਾਂ। ਕਿਉਂਕਿ ਜੇ ਮੈਂ ਗੱਲ ਕਹੀ ਇਹ ਸੱਚੀ ਗੱਲ ਹੋ ਜਾਣੀ ਹੈ। ਫੇਰ ਐਵੇਂ ਮੈਂ ਕੋਈ ਖਾਹਮਖਾਹ ਕੋਈ ਨਵਾਂ ਪੁਆੜਾ ਖੜ੍ਹਾ ਕਰ ਲਵਾਂਗਾ।

**ਪ੍ਰਸ਼ਨ – ਅਨੰਦਪੁਰ ਸਾਹਿਬ ਤੋਂ ਰਤਵਾੜਾ ਸਾਹਿਬ ਕਿੰਨੀ ਕੁ ਦੂਰ ਹੈ?**

**ਉੱਤਰ** – 75 ਕਿਲੋਮੀਟਰ ਹੈ।

**ਪ੍ਰਸ਼ਨ – ਜਦੋਂ ਤੁਸੀਂ ਅੰਮ੍ਰਿਤ ਸੰਚਾਰ ਕਰਦੇ ਹੋਂ, ਰਤਵਾੜਾ ਸਾਹਿਬ ਕਰਦੇ ਹੋਂ ਕਿ ਅਨੰਦਪੁਰ ਸਾਹਿਬ ਕਰਦੇ ਹੋ?**

**ਉਤਰ** – ਅਸੀਂ ਅੰਮ੍ਰਿਤ ਸੰਚਾਰ ਉਥੇ ਕਰਦੇ ਹਾਂ ਜਿਥੇ ਦੀਵਾਨ ਲਾਉਂਦੇ ਹਾਂ। ਜਿਵੇਂ ਕਿ ਸਾਡੇ ਦੀਵਾਨ ਮਾਝੇ ਵਿਚ ਲੱਗੇ, ਪੱਟੀ 'ਚ ਲਾਏ, ਨਾਗੋ ਕੇ ਲਾਏ, ਖਡੂਰ ਸਾਹਿਬ ਲਾਏ, ਹਰ ਪੰਜਵੇਂ ਦਿਨ ਦੇ ਦੀਵਾਨ ਤੋਂ ਬਾਅਦ ਅਸੀਂ ਅੰਮ੍ਰਿਤ ਸੰਚਾਰ ਕਰਦੇ ਹਾਂ। ਰਤਵਾੜਾ ਸਾਹਿਬ ਪੂਰਨਮਾਸ਼ੀ ਵਾਲੇ ਦਿਨ ਜਿਹੜੇ ਲੋਕ ਰਹਿ ਜਾਂਦੇ ਨੇ, ਨਹੀਂ ਆ ਸਕਦੇ, ਉਹ ਫੇਰ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਛਕ ਲੈਂਦੇ ਹਨ।

**ਪ੍ਰਸ਼ਨ – ਜਿਵੇਂ ਕਿ ਅਖਬਾਰਾਂ ਦੇ ਵਿਚ ਆਮ ਸਿੱਖਾਂ ਵਿਚ ਵੀ ਇਹ ਗੱਲ ਪ੍ਰਚਲਤ ਹੋਈ ਹੈ ਕਿ ਇਹ ਅੰਮ੍ਰਿਤ ਏਸ ਜਥੇ ਦਾ, ਇਹ ਫਲਾਣੇ ਜਥੇ ਦਾ, ਇਸ ਤਰ੍ਹਾਂ ਕਿਉਂ ਨਹੀਂ ਕੋਈ ਕਹਿੰਦਾ ਕਿ ਇਹ ਅੰਮ੍ਰਿਤ ਗੁਰੂ ਸਾਹਿਬ ਦਾ?**

**ਉੱਤਰ** – ਸਾਡਾ ਤਾਂ ਇਸ ਤਰ੍ਹਾਂ ਦਾ ਖਿਆਲ ਹੀ ਨਹੀਂ ਕੋਈ। ਸਾਡਾ ਤਾਂ ਇਕੋ ਹੀ ਮੰਤਵ ਹੈ ਕਿ ਗੁਰੂ ਧਾਰਨ ਕਰਨਾ ਹੈ ਜੋ ਗੁਰਸਿੱਖੀ ਵਿਚ ਮਰਿਆਦਾ ਹੈ, ਉਹ ਇਹੀ ਹੈ ਕਿ ਜਦੋਂ ਤੱਕ ਅਸੀਂ ਪੰਜ ਪਿਆਰਿਆਂ ਤੋਂ ਮੰਤਰ ਨਹੀਂ ਲੈਂਦੇ ਤੇ ਅੰਮ੍ਰਿਤਧਾਰੀ ਨਹੀਂ ਹੁੰਦੇ ਓਨਾਂ ਚਿਰ ਸਾਡਾ ਗੁਰੂ ਗ੍ਰੰਥ ਸਾਹਿਬ ਨਾਲ ਸਬੰਧ ਨਹੀਂ ਪੈਂਦਾ। ਭਾਵੇਂ ਮੱਥੇ ਟੇਕੀ ਜਾਓ, ਪੂਜਾ ਕਰੀ ਜਾਓ, ਜਦ ਤੱਕ ਮੰਤਰ ਨਹੀਂ ਲਿਆ, ਓਨੀ ਦੇਰ ਤੱਕ ਸਬੰਧ ਨਹੀਂ ਜੁੜ ਸਕਦਾ। ਸਾਨੂੰ ਇਹ ਕੋਈ ਪਤਾ ਨਹੀਂ ਕਿ ਕਿਹੜਾ ਅੰਮ੍ਰਿਤ ਹੈ। ਜੋ ਅੰਮ੍ਰਿਤ ਦੀ ਮਰਿਆਦਾ ਲਿਖੀ ਹੋਈ ਹੈ, ਜੋ ਮਹਾਂਪੁਰਸ਼ਾਂ ਤੋਂ, ਭਾਈ ਦਇਆ ਸਿੰਘ ਜੀ ਤੋਂ ਚਲਦੀ ਆਈ ਹੈ ਤੇ ਸੀਨੇ-ਬ-ਸੀਨੇ ਸਾਡੇ ਤੱਕ ਪਹੁੰਚੀ ਹੈ। ਅਸੀਂ ਉਸ ਤਰ੍ਹਾਂ ਨਾਲ ਅੰਮ੍ਰਿਤ ਛਕਾਉਂਦੇ ਹਾਂ। ਸਾਨੂੰ ਕੋਈ ਪਤਾ ਨਹੀਂ ਕਿ ਕਿਹੜਾ ਕਿਹਦਾ ਅੰਮ੍ਰਿਤ ਹੈ, ਕਿਹੜਾ ਕਿਹਦਾ। ਨਾ ਕਦੇ ਸੁਣਿਆ ਹੈ ਨਾ ਕਦੇ ਧਿਆਨ ਦਿਤਾ ਹੈ।

**ਪ੍ਰਸ਼ਨ – ਆਪ ਜੀ ਦੇ ਬਾਲ ਬੱਚੇ ਕਿਥੇ ਹਨ ਅਤੇ ਕੀ ਕਰ ਰਹੇ ਹਨ?**

**ਉੱਤਰ** – ਬਚਪਨ ਤੋਂ ਹੀ ਮੈਂ ਪਰਿਵਾਰ ਵਲੋਂ ਥੋੜ੍ਹਾ ਜਿਹਾ ਗਾਫਲ ਰਿਹਾ ਹਾਂ। ਬੱਚੇ ਆਪੇ ਹੀ ਪੜ੍ਹੇ ਨੇ, ਵੱਡਾ ਲੜਕਾ ਜਿਹੜਾ ਹੈ ਉਹਨੂੰ ਗੋਲਡ ਮੈਡਲ ਮਿਲਿਆ ਹੈ, ਉਹਨੇ ਮਾਸਟਰ ਡਿਗਰੀ ਇੰਜਨੀਰਿਗ ਦੀ ਕੀਤੀ ਹੈ। ਅਮਰੀਕਾ ਦੇ ਵਿਚ ਆਪਣਾ ਕੰਮ ਕਰ ਰਿਹਾ ਹੈ। ਦੂਜਾ ਜਿਹੜਾ ਹੈ ਉਹ ਕਿਸੇ ਵੱਡੀ ਅਮਰੀਕਨ ਇੰਡਸਟਰੀ ਦੇ ਵਿਚ ਮੈਨੇਜਰ ਲੱਗਿਆ ਹੋਇਆਂ ਹੈ। ਤੀਸਰੀ ਜਿਹੜੀ ਲੜਕੀ ਹੈ ਉਹਦਾ ਹਸਬੈਂਡ ਵੀ ਇੰਜੀਨੀਅਰ ਹੈ, ਉਹਦੇ ਆਪਣੇ ਸਟੋਰ ਨੇ। ਇਕ ਲੜਕੀ ਸਾਡੀ ਇੰਗਲੈਂਡ ਦੇ ਵਿਚ ਹੈ। ਨਾ ਉਹ ਸਾਡੇ ਤੋਂ ਕੁਛ ਮੰਗਦੇ ਨੇ ਨਾ ਅਸੀਂ ਉਨ੍ਹਾਂ ਨੂੰ ਕੁਛ ਦਿੰਦੇ ਹਾਂ। ਸਾਡੇ ਕੋਲ ਆਪਣੀ ਆਮਦਨ ਹੈ, ਫਾਰਮ ਅਸੀਂ ਵੇਚਿਆ ਹੈ। ਮੇਰਾ ਤਾਂ ਕਈ ਵਾਰੀ ਖਿਆਲ ਆਉਂਦਾ ਹੈ ਕਿ ਮੈਂ ਸਾਰੀ ਜਾਇਦਾਦ ਟਰੱਸਟ ਨੂੰ ਦੇ ਦੇਵਾਂ। ਫੇਰ ਆ ਜਾਂਦਾ ਹੈ ਕਿ ਮੈਂ ਇਕ ਬਾਪ ਵੀ ਹਾਂ, ਮੇਰੀ ਇਹ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਮੈਂ ਐਸਾ ਕਦਮ ਨਾ ਚੁਕਾਂ। ਪਿਤਾ ਦੀ ਜਿਹੜੀ ਡਿਊਟੀ ਹੈ ਉਹਦੇ ਮੁਤਾਬਿਕ ਮੈਂ ਬੱਚਿਆਂ ਦੀ ਜਾਇਦਾਦ, ਬੱਚਿਆਂ ਦੀ ਰਹਿਣ ਦੇਵਾਂ। ਟਰੱਸਟ ਦੀ ਆਪਣੀ ਅਲੱਗ

ਚਲ ਰਹੀ ਹੈ, ਉਹਦੇ ਬੱਚੇ ਮੇਰੇ ਬੇਅੰਤ ਨੇ ਜਿਹੜੇ ਮੇਰਾ ਸਾਥ ਦਿੰਦੇ ਨੇ।

**ਪ੍ਰਸ਼ਨ – ਬਾਬਾ ਜੀ, ਜਿਵੇਂ ਅੱਜਕਲ੍ਹ ਪੰਜਾਬ ਦੇ ਵਿਚ ਜਿਥੇ ਵੀ ਆਪਾਂ ਧਾਰਮਿਕ ਅਸਥਾਨ ਤੇ ਜਾਂਦੇ ਹਾਂ ਉਥੇ ਗੁਰੂ ਕੇ ਲੰਗਰ ਦੀ ਜੋ ਮਰਿਆਦਾ ਹੈ ਉਹ ਥੱਲੇ ਪੰਗਤ ਦੇ ਵਿਚ ਬੈਠ ਕੇ ਹੀ ਹੈ ਲੇਕਿਨ ਵਿਦੇਸ਼ਾਂ ਦੇ ਵਿਚ ਇਹ ਮਸਲਾ ਬੜਾ ਗੁੰਝਲਦਾਰ ਬਣਿਆ ਹੋਇਆ ਹੈ। ਇਥੇ ਗੁਰਦੁਆਰਾ ਸਾਹਿਬਾਨਾਂ ਦੇ ਅੰਦਰ ਲੰਗਰ ਜਿਹੜਾ ਹੈ ਉਹ ਕੁਰਸੀਆਂ ਤੇ ਬੈਠ ਕੇ ਛਕਿਆ ਜਾਂਦਾ ਹੈ। ਇਹਦੇ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ।**

**ਉਤਰ** – ਇਹਦੇ ਬਾਰੇ ਮੈਂ ਕਦੇ ਸੋਚਿਆ ਹੀ ਨਹੀਂ। ਜਿਹੜੀਆਂ ਰਸਮਾਂ ਨੇ, ਧਾਰਮਿਕ ਕਰਮ ਨੇ ਜਿਥੇ ਖਤਮ ਹੁੰਦੇ ਨੇ ਉਸ ਤੋਂ ਅੱਗੇ ਅਸੀਂ ਸ਼ੁਰੂ ਕਰਦੇ ਹਾਂ। ਉਹਦੇ ਬਾਰੇ ਨਾ ਅਸੀਂ ਕੁਝ ਸੋਚਦੇ ਹਾਂ ਅਸੀਂ ਕਹਿੰਦੇ ਹਾਂ ਕਿ ਇਨ੍ਹਾਂ ਦੀ ਸਹੂਲਤ ਹੈ। ਬੜੇ ਬੰਦੇ ਨੇ ਇਸ ਬਾਰੇ ਸੋਚਣ ਵਾਲੇ, ਬੜੇ ਬੰਦੇ ਨੇ ਗੱਲਾਂ ਕਰਨ ਵਾਲੇ, ਅਸੀਂ ਕਾਹਨੂੰ ਇਨ੍ਹਾਂ ਗੱਲਾਂ ਵਿਚ ਆਪਣਾ ਸਮਾਂ ਬਰਬਾਦ ਕਰੀਏ। ਸਾਡਾ ਜੋ ਵਰਤ ਵਿਹਾਰ ਹੈ ਉਹ ਇਹ ਹੈ ਜੋ ਹੇਠਲੀਆਂ ਗੱਲਾਂ ਨੇ ਉਹ ਅਸੀਂ ਸੋਚਦੇ ਹੀ ਨਹੀਂ। ਇਹ ਗੱਲ ਤਾਂ ਨਾ ਕਿਸੇ ਇਤਿਹਾਸ ਵਿਚ ਲਿਖੀ ਹੈ ਨਾ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਹੈ। ਇਹ ਵਿਹਾਰ ਦੀਆਂ ਗੱਲਾਂ ਨੇ ਜਿਵੇਂ ਕਿਸੇ ਨੂੰ ਚੰਗੀਆਂ ਲੱਗੀਆਂ ਉਵੇਂ ਚਲਾ ਦਿਤੀਆਂ। ਅਸੀਂ ਇਸ ਵਿਚ ਕੋਈ ਦਖਲ ਦੇਈਏ, ਬਿਆਨਬਾਜ਼ੀ ਕਰੀਏ, ਠੀਕ ਨਹੀਂ ਲਗਦਾ। ਮੈਨੂੰ ਤਾਂ ਕਦੇ ਇਨ੍ਹਾਂ ਗੱਲਾਂ ਦਾ ਖਿਆਲ ਹੀ ਨਹੀਂ ਆਇਆ। ਮੈਂ ਤਾਂ ਇਹੀ ਦੇਖਦਾ ਹਾਂ ਕਿ ਇਹ ਸੋਹਣੀਆਂ ਪੈਂਟਾਂ ਵਾਲੇ ਲੋਕ ਇਥੇ ਰਹਿੰਦੇ ਨੇ ਇਸ ਕਰਕੇ ਇਹ ਉਤੇ ਬੈਠ ਕੇ ਰੋਟੀ ਖਾ ਲੈਂਦੇ ਨੇ।

**ਪ੍ਰਸ਼ਨ – ਬਾਬਾ ਜੀ! ਜੇ ਇਹੀ ਬੰਦੇ ਕੱਲ੍ਹ ਨੂੰ ਕਹਿਣ ਲਗ ਜਾਣ ਕਿ ਗੁਰੂ ਮਹਾਰਾਜ ਦੀ ਹਜ਼ੂਰੀ ਦੇ ਵਿਚ ਅਸੀਂ ਕੁਰਸੀਆਂ ਤੇ ਬੈਠਣਾ ਹੈ ਫੇਰ?**

**ਉਤਰ** – ਇਹ ਗੱਲ ਆਪਣੀ ਸ਼ਰਧਾ ਦੀ ਪ੍ਰਤੀਕ ਹੈ। ਜਦੋਂ ਅਸੀਂ ਆਪਣਾ ਸਤਿਗੁਰੂ ਸਮਝਦੇ ਹਾਂ, ਸ਼ਰਧਾ ਦੇ ਨਾਲ ਉਸ ਨੂੰ ਸੁਪਰੀਮ ਸਮਝਦੇ ਹਾਂ। ਉਸ ਵੇਲੇ ਸਾਡੀ ਜਿਹੜੀ ਹੱਦ ਤੋਂ ਜ਼ਿਆਦਾ ਨਿਮਰਤਾ ਹੈ, ਝੁਕਣਾ ਹੈ, ਸਤਿਕਾਰ ਕਰਨਾ ਹੈ, ਉਹ ਸਾਡਾ ਫਰਜ਼ ਬਣ ਜਾਂਦਾ ਹੈ। ਹੁਣ ਮੈਂ ਕੁਰਸੀ ਤੇ ਬੈਠਾ ਹਾਂ ਤੁਸੀਂ ਸਾਰੇ ਥੱਲੇ ਬੈਠੇ ਹੋ। ਮੈਂ ਬੈਠਾ ਹਾਂ ਇਸ ਕਰਕੇ ਕਿ ਜੇ ਮੈਂ ਸਾਰਾ ਦਿਨ ਬੈਠਾਂ ਮੈਂ ਥੱਕ

ਜਾਂਦਾ ਹਾਂ। ਮੈਂ ਇਸ ਕਰਕੇ ਨਹੀਂ ਬਹਿੰਦਾ ਕਿ ਮੈਨੂੰ ਕੋਈ ਇਸ ਦਾ ਖਿਆਲ ਹੈ। ਜੇ ਮੈਂ ਬਹਿ ਵੀ ਜਾਂਦਾ ਹਾਂ ਕਿ ਮੇਰੇ ਆਲੇ-ਦੁਆਲੇ ਲੋਕ ਐਨੇ ਇਕੱਠੇ ਹੋ ਜਾਂਦੇ ਨੇ ਉਨ੍ਹਾਂ ਦੇ ਸਾਹ ਮੈਨੂੰ ਆਉਣ ਲਗ ਜਾਂਦੇ ਨੇ ਤੇ ਮੈਂ ਕਈ ਵਾਰੀ ਬਿਮਾਰ ਹੋ ਚੁੱਕਿਆ ਹਾਂ। ਸੋ ਮੈਂ ਇਹ ਕਹਿੰਦਾ ਹਾਂ ਕਿ ਮੈਂ ਤਾਂ ਬੈਠਾ ਹੀ ਹਾਂ। ਜੇ ਹੋਰ ਕੁਰਸੀਆਂ ਡਾਹ ਲਈਏ ਫੇਰ ਬਹੁਤਿਆਂ ਲਈ ਥਾਂ ਨਹੀਂ ਰਹਿਣਾ। ਆਪਾਂ ਰਲ ਮਿਲਕੇ ਗੁਜ਼ਾਰਾ ਕਰ ਲਓ, ਤੁਸੀਂ ਸਾਡੇ ਬੱਚੇ ਹੋ, ਫੇਰ ਵੀ ਅਸੀਂ ਵੱਡੇ ਹਾਂ, ਚਲੋ ਥੱਲੇ ਬਹਿ ਗਏ ਤਾਂ ਕੀ ਫਰਕ ਪੈ ਗਿਆ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਦੀ ਜੋ ਸ਼ਰਧਾ, ਸਤਿਕਾਰ ਬਣਦਾ ਹੈ, ਉਹ ਇਹ ਬਣਦਾ ਹੈ ਕਿ ਅਸੀਂ ਕਦੇ ਵੀ ਉਨ੍ਹਾਂ ਦੇ ਨਾਲ ਉਚਾ ਨਹੀਂ ਬੈਠਣਾ ਅਸੀਂ ਨੀਵਾਂ ਬੈਠਣਾ ਹੈ। ਭਾਵੇਂ ਈਸਾਈ ਲੋਕ ਇਸ ਤਰ੍ਹਾਂ ਹੀ ਕਰਦੇ ਨੇ। ਉਨ੍ਹਾਂ ਦੀ ਰਹੁ-ਰੀਤ ਹੀ ਐਸੀ ਸੀ ਮੁੱਢ ਤੋਂ। ਸਾਡੀ ਰਹੁ-ਰੀਤ ਵਿਚ ਇਹ ਸੀ ਕਿ ਨਿਮਰਤਾ ਹੱਦ ਤੋਂ ਜ਼ਿਆਦਾ ਹੋਵੇ, ਅਸੀਂ ਭੁੰਝੇ ਨਹੀਂ ਬਹਿੰਦੇ, ਕਪੜੇ ਤੇ ਵੀ ਨਹੀਂ ਬਹਿੰਦੇ ਉਹ ਵੀ ਛੱਡ ਦਿੰਦੇ ਹਾਂ ਕਿ ਹੋਰ ਜਿਥੇ ਥਾਉਂ ਹੈ ਉਥੇ ਬੈਠੀਏ। ਇਹ ਰਿਸ਼ਤਾ ਗੁਰੂ ਦੇ ਨਾਲ ਸ਼ਰਧਾ ਵਾਲਾ ਹੈ। ਕੁਰਸੀਆਂ ਦੀ ਗੱਲ ਜਿਸ ਵਕਤ ਆ ਜਾਏਗੀ ਉਸ ਵਕਤ ਸਿੱਖੀ ਜਿਹੜੀ ਹੈ ਉਪਰਲੀ-ਉਪਰਲੀ ਰਹਿ ਜਾਏਗੀ। ਸ਼ਰਧਾ ਇਹਦੇ ਵਿਚੋਂ ਉਡ ਜਾਵੇਗੀ। ਸੋ ਸ਼ਰਧਾ ਵਾਸਤੇ ਸਾਨੂੰ ਪੂਰਾ ਸਤਿਕਾਰ ਦੇਣਾ ਪੈਣਾ ਹੈ ਤੇ ਉਨ੍ਹਾਂ ਨੂੰ ਉਚੇ ਥਾਉਂ ਰੱਖਣਾ ਹੈ।

**ਪ੍ਰਸ਼ਨ – ਬਾਬਾ ਜੀ! ਵੱਧ ਘੱਟ ਪੁੱਛੇ ਗਏ ਸਵਾਲਾਂ ਦੇ ਲਈ ਮਾਫੀ ਬਖਸ਼ਣੀ। ਅਗਲਾ ਪ੍ਰਸ਼ਨ ਇਹ ਹੈ ਕਿ ਕੁਝ ਪ੍ਰੇਮੀਆਂ ਤੋਂ ਸੁਣਿਆ ਹੋਇਆ ਹੈ ਕਿ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲੇ ਕਦੀ-ਕਦੀ ਇਹ ਬਚਨ ਕਰਿਆ ਕਰਦੇ ਸਨ ਕਿ ਖਾਲਸੇ ਦਾ ਰਾਜ ਜਲਦੀ ਹੋਵੇਗਾ, ਪਰੰਤੂ ਪਿਛਲੇ ਦਹਾਕੇ ਵਿਚ ਜੋ ਖ਼ੂਨ ਦੀ ਹਾਨੀ ਹੋਈ ਹੈ, ਅਜਿਹਾ ਤਾਂ ਮੁਗਲਾਂ ਜਾਂ ਅੰਗਰੇਜ਼ਾਂ ਦੇ ਸਮੇਂ ਵੀ ਨਹੀਂ ਸੀ ਹੋਇਆ। ਮਹਾਂਪੁਰਸ਼ਾਂ ਦੇ ਬਚਨ ਕਦੋਂ ਸਤਿ ਹੋਣਗੇ ? ਆਪ ਜੀ ਕੀ ਅਨੁਭਵ ਕਰ ਰਹੇ ਹੋਂ ?**

**ਉਤਰ** – ਇਹਦੇ ਬਾਰੇ ਮੇਰੇ ਤੋਂ ਵੀ ਪੁਛਿਆ ਗਿਆ ਹੈ ਬਹੁਤ ਵੱਡੇ ਲੀਡਰ ਨੇ। ਮੈਂ ਨਾਉਂ ਤਾਂ ਨਹੀਂ ਲੈਣਾ। ਉਹਨੇ ਮੈਨੂੰ ਕਿਹਾ ਕਿ ਤੁਸੀਂ 'ਰਾਜ ਕਰੇਗਾ ਖਾਲਸਾ' ਇਹਦੇ ਬਾਰੇ ਤੁਹਾਡਾ ਕੀ ਵਿਚਾਰ ਹੈ ? ਮੈਂ ਕਿਹਾ ਜੇ ਤੁਸੀਂ ਮੇਰੀ ਗੱਲ ਸੁਣਨੀ ਹੈ, ਵਿਚ ਨਾ ਬੋਲਿਓ। 'ਰਾਜ ਕਰੇਗਾ ਖਾਲਸਾ' ਖਾਲਸਾ ਕੌਣ ਹੈ ?

*ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥*
*ਪ੍ਰਭ ਮਹਿ ਮੋ ਮੋਹਿ ਤਾਸ ਮਹਿ ਰੰਚਕ ਨਾਹਨ ਭੇਵ॥*

***ਸਰਬ ਲੋਹ ਗ੍ਰੰਥ 'ਚੋਂ***

ਜਿਸ ਨੇ ਆਤਮਾ ਦੇ ਰਸ ਨੂੰ ਜਾਣ ਲਿਆ, ਆਤਮਾ ਸ਼ਾਖਸ਼ਾਤ ਕਰਕੇ ਆਪਣਾ ਆਪਾ ਮਿਟਾ ਦਿਤਾ। ਉਹਨੂੰ ਖਾਲਸਾ ਕਹਿੰਦੇ ਨੇ।

*ਪੂਰਨ ਜੋਤ ਜਗੈ ਘਟ ਮੈ*
*ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥*

ਇਹ ਨਖਾਲਸ ਦੁਨੀਆਂ ਦੇ ਅੰਦਰ ਉਹ ਖਾਲਸਾ ਹੈ ਜਿਹਦੇ ਅੰਦਰ ਵਾਹਿਗੁਰੂ ਦੀ ਜੋਤ ਜਗ ਪਵੇ। ਉਹ ਜੋਤ ਹੈ ਅਨੁਭਵ ਦੀ। ਕੋਈ ਦੀਵਾ ਨਹੀਂ ਮਚਦਾ। ਅਨੁਭਵ ਦੀ ਜੋਤ ਜਗ ਕੇ ਉਸ ਨੂੰ ਇਹ ਪਤਾ ਲਗ ਜਾਵੇ ਕਿ ਇਥੇ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਹੈ ਹੀ ਨਹੀਂ। ਜਿਹਦਾ ਇਹ ਨਿਸ਼ਚਾ ਹੋ ਜਾਵੇ ਉਹ ਖਾਲਸਾ ਹੋਇਆ ਕਰਦਾ ਹੈ। ਆਪਣੇ ਆਪ ਲਿਖਣ ਤੇ ਕੋਈ ਖਾਲਸਾ ਨਹੀਂ ਬਣਦਾ। ਆਪਣੇ ਆਪ ਲਿਖਣ ਤੇ ਕੋਈ ਬ੍ਰਹਮਗਿਆਨੀ ਨਹੀਂ ਬਣਦਾ, ਆਪਣੇ ਆਪ ਲਿਖਣ ਤੇ ਸੰਤ ਨਹੀਂ ਬਣਦਾ। ਗੁਰੂ ਗ੍ਰੰਥ ਸਾਹਿਬ ਜੀ ਨੇ ਇਹਦੀ ਪਰਿਭਾਸ਼ਾ ਜਿਹੜੀ ਹੈ ਉਹਦੇ ਬਾਰੇ ਆਪ ਹੀ ਦਸਿਆ ਹੈ ਕਿ ਜਿਹੜਾ ਅਸੀਂ ਖਾਲਸਾ ਕਹਿੰਦੇ ਹਾਂ ਨਾ ਉਹ ਕੀ ਹੁੰਦਾ ਹੈ? ਉਹ ਹੁੰਦਾ ਹੈ ਜਿਹਦੇ ਅੰਦਰ ਹਰ ਵਕਤ ਨਾਮ ਚਲਦਾ ਹੈ। ਗੁਰੂ ਮਹਾਰਾਜ ਕਹਿੰਦੇ –

*ਜਿਸਨੋ ਬਖਸੇ ਸਿਫਤਿ ਸਾਲਾਹ*
*ਨਾਨਕ ਪਾਤਸਾਹੀ ਪਾਤਸਾਹੁ॥(ਜਪੁਜੀ ਸਾਹਿਬ)*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮ ਮਨ ਭਿੰਨਾ॥*

***ਅੰਗ – 707***

ਮੈਨੂੰ ਕਹਿਣ ਲੱਗਿਆ ਕਿ ਮੈਂ ਤਾਂ ਖਾਲਸੇ ਦੀ ਗੱਲ ਕਰਦਾ ਹਾਂ। ਮੈਂ ਕਿਹਾ ਮੈਂ ਵੀ ਖਾਲਸੇ ਦੀ ਹੀ ਗੱਲ ਕਰਦਾ ਹਾਂ। ਖਾਲਸੇ ਦਾ ਤਾਂ ਰਾਜ ਕਦੇ ਜਾਂਦਾ ਹੀ ਨਹੀਂ ਹੈ। ਕਬੀਰ ਸਾਹਿਬ ਦਾ ਰਾਜ ਕਿਤੇ ਨਹੀਂ ਗਿਆ, ਸਭ ਦੇ ਦਿਲਾਂ ਤੇ ਛਾਇਆ ਪਿਆ ਹੈ। ਨਾਮਦੇਵ ਦਾ ਰਾਜ ਕਿਤੇ ਨਹੀਂ ਗਿਆ ਸਭ ਦੇ ਦਿਲਾਂ ਤੇ ਛਾਇਆ ਪਿਆ ਹੈ।

ਇਕ ਵਾਰੀ ਰਾਮਾ ਕ੍ਰਿਸ਼ਨਾ ਮਿਸ਼ਨ ਦੀ ਮੀਟਿੰਗ ਹੋ ਰਹੀ ਸੀ, ਮੇਰੇ ਨਾਲ ਇਕ ਲਿਖੀ ਹੋਈ ਕਿਤਾਬ ਵਿਚੋਂ ਐਡਵੋਕੇਟ ਜਰਨਲ ਲੈਕਚਰ ਦੇਣ ਲਗ ਗਿਆ। ਮੈਂ ਸਾਮ੍ਹਣੇ ਬੈਠਾ ਸੀ, ਜਦੋਂ ਗਲਤ ਬੋਲਣ ਲੱਗਿਆ ਮੈਂ ਹੱਥ ਮਾਰ ਕੇ ਰੋਕਿਆ ਤੇ ਕਿਹਾ ਕਿ ਤੂੰ ਠੀਕ

ਬੋਲ, ਅਸਲੀ ਗੱਲ ਆਹ ਹੈ। ਉਹ ਬੜਾ ਦਲੇਰ ਨਿਕਲਿਆ। ਉਸਨੇ ਕਿਹਾ ਕਿ ਜੀ ਮੈਂ ਇਹਦੀ ਕਿਤਾਬ ਦੇ ਵਿਚੋਂ ਇਹਦੇ ਸਾਮ੍ਹਣੇ ਬੋਲ ਰਿਹਾ ਹਾਂ। ਇਹਦਾ ਲੇਖ ਪੜ੍ਹਿਆ ਸੀ ਮੈਂ। ਮੇਰੇ ਤੋਂ ਯਾਦ ਚੰਗੀ ਤਰ੍ਹਾਂ ਨਹੀਂ ਹੋ ਸਕਿਆ, ਚੰਗਾ ਇਹ ਹੈ ਤੁਸੀਂ ਇਨ੍ਹਾਂ ਤੋਂ ਹੀ ਸੁਣ ਲਓ। ਐਨਾ ਕਹਿ ਕੇ ਉਹ ਬੈਠ ਗਿਆ।

ਸਵਾਮੀ ਨਿਤਿਆਨੰਦ ਸੀ ਉਸ ਵੇਲੇ। ਉਹ ਕਹਿਣ ਲੱਗੇ ਕਿ ਅੱਛਾ, ਸਰਦਾਰ ਜੀ ਆਪ ਆਓ ਫਿਰ। ਉਹ ਬੋਲ ਰਿਹਾ ਸੀ ਗੁਰੂ ਗੋਬਿੰਦ ਸਿੰਘ ਜੀ ਤੇ। ਜਦੋਂ ਮੇਰਾ ਨਾਉਂ ਲਿਆ ਤਾਂ ਕੋਈ ਵੀ ਆਦਮੀ ਉਸ ਸੁਸਾਇਟੀ ਦੇ ਵਿਚ, ਸਾਰੇ ਵਿਦਵਾਨ ਸਾਰੇ ਉਚ ਪੱਧਰ ਦੇ ਆਫੀਸਰ, ਕਮੀਸ਼ਨਰ, ਯੂਨੀਵਰਸਿਟੀਆਂ ਦੇ ਹੈਡ ਆਫ਼ ਡਿਪਾਰਟਮੈਂਟ ਸਭ ਬੈਠੇ ਸੀ। ਉਹਦੇ ਵਿਚ ਲੋਕੀ ਤਿਆਰ ਹੋ ਕੇ ਬੋਲਦੇ ਸੀ ਕਿ ਕੋਈ ਗਲਤੀ ਨਾ ਹੋ ਜਾਏ। ਉਥੇ ਜਦ ਮੈਂ ਗਿਆ ਤਾਂ ਮੈਂ ਕਿਹਾ ਮੈਨੂੰ ਤਾਂ ਪਤਾ ਨਹੀਂ ਲਗਦਾ ਕਿ ਮੈਂ ਕੀ ਬੋਲਾਂ। ਪਰ ਜਿਹੜਾ ਕੁਛ ਮੇਰੇ ਅੱਗੇ ਆ ਰਿਹਾ ਹੈ ਮੈਂ ਉਹੀ ਬੋਲ ਦੇਣਾ ਹੈ। ਜਵਾਬ ਤਾਂ ਮੈਨੂੰ ਕਿਸੇ ਨੇ ਨਹੀਂ ਸੀ ਦੇਣਾ ਕਿ ਹਾਂ ਤੂੰ ਬੋਲ। ਮੈਂ ਕਿਹਾ, ਮੈਨੂੰ ਆ ਗਿਆ ਕਿ 'ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।' ਸਾਡੇ ਪ੍ਰੋਫੈਸਰ ਜਿਹੜੇ ਸੀ ਪ੍ਰੋ. ਅਤਰ ਸਿੰਘ ਵਰਗੇ, ਕਮਿਸ਼ਨਰ ਵੀ ਸੀਗੇ  ਉਹ ਘਬਰਾ ਗਏ। ਇਹ ਤਾਂ ਬੜਾ ਮਾੜਾ ਵਿਸ਼ਾ ਇਸ ਨੇ ਚੁਣ ਲਿਆ। ਜਦੋਂ ਮੈਂ 'ਖਾਲਸੇ' ਦੇ ਬਾਰੇ ਬੋਲਿਆ, ਉਸ ਐਡਵੋਕੇਟ ਦੇ 45 ਮਿੰਟ ਬਚਦੇ ਸੀ। ਤਾਂ ਸਵਾਮੀ ਨਿਤਿਆਨੰਦ ਦੌੜਿਆ ਆਇਆ ਕਹਿਣ ਲੱਗਿਆ ਕਿ ਤੁਸੀਂ ਅੱਧਾ ਘੰਟਾ ਹੋਰ ਬੋਲੋ। ਮੈਨੂੰ ਸਵਾ ਘੰਟਾ ਮਿਲ ਗਿਆ। ਸਵਾ ਘੰਟੇ ਬਾਅਦ ਮੈਂ ਬੰਦ ਕਰਨ ਲੱਗਿਆ ਤਾਂ ਕਹਿਣ ਲੱਗਿਆ ਨਾ ਹੋਰ ਬੋਲੋ-ਖੁਲ੍ਹਾ ਬੋਲੋ। ਜਦੋਂ ਮੈਂ ਬੋਲ ਹਟਿਆ ਖਾਲਸੇ ਦੇ ਰਾਜ ਬਾਰੇ ਉਸ ਵੇਲੇ ਸਭ ਤੋਂ ਪਹਿਲਾਂ ਪ੍ਰੋਫੈਸਰ ਅਤਰ ਸਿੰਘ ਸਟੇਜ ਤੇ ਚੜ੍ਹਿਆ। ਕਮਿਸ਼ਨਰ ਜਲੰਧਰ ਤੋਂ ਆਇਆ, ਦਵੇਦੀ ਸਾਹਿਬ ਸਟੇਜ ਤੇ ਆਏ, ਇਕ ਦਮ ਸਟੇਜ ਭਰ ਗਈ, ਮੈਨੂੰ ਜੱਫੀਆਂ ਪਾ ਕੇ ਪਿਆਰ ਕਰੀ ਜਾਣ। ਕਹਿਣ ਲੱਗੇ ਵਾਹ ਬਈ, ਅਸੀਂ ਤਾਂ ਸਭ ਡਰ ਗਏ ਸੀ ਅਤੇ ਤੂੰ ਜੋ ਗੱਲ ਕਹੀ ਹੈ ਅਸੀਂ ਤੇਰੇ ਵਿਚਾਰਾਂ ਨਾਲ 100% ਸਹਿਮਤ ਹਾਂ। ਅੱਜ ਸਾਡੇ ਮਨ ਵਿਚੋਂ ਕੱਢ ਦਿਤਾ। ਅਸੀਂ ਤਾਂ ਇਹੀ ਕਹਿੰਦੇ ਸੀ ਕਿ ਰਾਜ ਕਰੇਗਾ ਖਾਲਸਾ ਬਾਕੀ ਰਹੇ ਨਾ ਕੋਇ। ਅੱਜ ਤੁਸੀਂ ਦੱਸ ਦਿਤਾ ਅਸੀਂ ਇਸ ਖਾਲਸੇ ਦੇ ਰਾਜ ਦੇ 100% ਹਾਮੀ ਹਾਂ। ਅਸੀਂ ਚਾਹੁੰਦੇ ਹੀ ਹਾਂ ਕਿ ਕੋਈ ਐਸਾ ਖਾਲਸਾ ਆਵੇ, ਕੋਈ ਐਸਾ ਵਿਅਕਤੀ ਆਵੇ ਜੋ

ਐਸਾ ਰਾਜ ਕਰੇ।

ਉਸ ਵੇਲੇ ਨਿਤਿਆਨੰਦ ਜੀ ਨੇ ਕਿਹਾ ਕਿ ਮੈਂ ਅੱਜ ਪਹਿਲੀ ਵਾਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਸੁਣਿਆ ਹੈ। ਮੈਂ ਇਨ੍ਹਾਂ ਦੇ ਮੁੱਖ ਤੋਂ ਜਿਹੜੀਆਂ ਗੱਲਾਂ ਸੁਣੀਆਂ ਨੇ, ਮੈਂ ਮਾਫੀ ਮੰਗਦਾ ਹਾਂ ਕਿ ਮੈਂ ਪਹਿਲਾਂ ਤੁਹਾਨੂੰ ਵਾਧੂ ਸਮਾਂ ਬਿਠਾ ਰੱਖਿਆ। ਪਰ ਇਕ ਗੱਲ ਹੈ ਕਿ ਮੇਰੇ ਉਤੇ ਇਕ ਕ੍ਰਿਪਾ ਕਰੋ, ਆਹ ਤਸਵੀਰ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਇਹ ਨਾ ਮੇਰੇ ਤੋਂ ਵਾਪਸ ਮੰਗਣਾ। ਮੈਂ ਆਪਣੇ ਮਿਸ਼ਨ ਦੇ ਵਿਚ ਲਾਉਣੀ ਹੈ ਮੈਨੂੰ ਇਹ ਰਾਮਚੰਦਰ ਲੱਗ ਰਹੇ ਨੇ, ਕ੍ਰਿਸ਼ਨ ਲਗ ਰਹੇ ਨੇ। ਮੈਂ ਰੋਜ਼ ਨਮਸਕਾਰ ਕਰਨੀ ਹੈ ਇਨ੍ਹਾਂ ਨੂੰ ਤੇ ਹੁਣ ਮੈਨੂੰ ਅਨੰਦਪੁਰ ਸਾਹਿਬ ਲੈ ਚੱਲੋ। ਮੈਂ ਉਥੇ ਜਾ ਕੇ ਆਪਣੀ ਅਕੀਦਤ ਪੇਸ਼ ਕਰਨੀ ਚਾਹੁੰਦਾ ਹਾਂ, ਉਹ ਧਰਤੀ ਨੂੰ ਆਪਣੇ ਮਸਤਕ ਦੇ ਉਤੇ ਰੱਖਣਾ ਚਾਹੁੰਦਾ ਹਾਂ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਘੋੜਿਆਂ ਦੀ ਛੋਹ ਪ੍ਰਾਪਤ ਹੋਈ ਹੈ।

ਤੀਸਰੇ ਦਿਨ ਅਸੀਂ ਉਹਨੂੰ ਲੈ ਕੇ ਚਲੇ ਗਏ। ਉਹ ਜਿਥੋਂ ਅਨੰਦਪੁਰ ਸਾਹਿਬ ਦਾ ਕਲਸ ਦਿੱਸਣ ਲਗ ਗਿਆ ਗੱਡੀ 'ਚੋਂ ਉਤਰ ਗਿਆ। ਜਾਂਦਾ ਹੀ ਧੂੜ ਦੇ ਵਿਚ ਲਿਟ ਗਿਆ, ਮਿੱਟੀ ਸਿਰ ਵਿਚ ਪਾ ਲਈ। ਆਪਣੇ ਸੋਹਣੇ ਕੱਪੜਿਆਂ ਦੇ ਪਾ ਲਈ, ਮੂੰਹ ਦੇ ਉਤੇ ਮਲ ਲਈ, ਥੋੜ੍ਹਾ ਜਿਹਾ ਤੁਰੇ ਜਾ ਕੇ ਲਿਟ ਜਾਏ, ਥੋੜ੍ਹਾ ਜਿਹਾ ਤੁਰੇ ਜਾ ਕੇ ਲਿਟ ਜਾਏ। ਉਹਦੀ ਭਾਵਨਾ ਹੱਦ ਤੋਂ ਜ਼ਿਆਦਾ ਮੈਂ ਦੇਖੀ। ਅਸੀਂ ਸ਼ਰਮਿੰਦੇ ਹੋਈਏ ਕਿ ਸਾਡੇ ਵਿਚ ਤਾਂ ਇਹ ਭਾਵਨਾ ਹੀ ਨਹੀਂ ਹੈ। ਜਿਹੜਾ ਹੈਡ ਹੁੰਦੇ ਹੋਏ, ਇਹਦੀ ਭਾਵਨਾ ਨੂੰ ਇਹਨੂੰ ਬੰਦਾ ਦੇਖਣ ਵਾਲਾ ਕੋਈ ਨਹੀਂ ਹੈ, ਅਸੀਂ ਦੋ ਤਿੰਨ ਬੰਦੇ ਹਾਂ। ਬਾਕੀ ਤਾਂ ਇਹੀ ਦੇਖ ਰਹੇ ਨੇ ਕਿ ਇਸ ਸਾਧ ਨੂੰ ਕੀ ਹੋ ਗਿਆ। ਜਾ ਕੇ ਕੇਸਗੜ੍ਹ ਸਾਹਿਬ ਦੇ ਅੱਗੇ ਉਹਨੇ ਬੜਾ ਹੀ ਰੋ-ਰੋ ਕੇ ਮੱਥਾ ਟੇਕਿਆ। ਕਹਿਣ ਲੱਗਿਆ ਕਿ ਹੇ ਮੇਰੇ ਰਾਮ! ਤੇਰੇ ਵਿਚ ਐਨੇ ਗੁਣ ਸੀ। ਤੂੰ ਮੁੜ ਕੇ ਫੇਰ ਆ ਗਿਆ ਕਲਜੁਗ ਵਿਚ।

ਸੋ ਇਸ ਗੱਲ ਨੂੰ ਸੁਣ ਕੇ 'ਰਾਜ ਕਰੇਗਾ ਖਾਲਸਾ' ਨਿਤਿਆਨੰਦ ਜੋ ਹੁਣ ਚੜ੍ਹਾਈ ਕਰ ਗਿਆ ਇਹ ਮੈਨੂੰ ਪਤਾ ਨਹੀਂ ਉਹ ਐਨਾ ਵਿਸ਼ਵਾਸ਼ੀ ਹੋ ਗਿਆ ਕਿ ਉਹ ਗੁਰੂ ਦਾ ਬਣ ਗਿਆ।

ਸੋ ਮੈਂ ਇਸ ਗੱਲ ਦਾ ਹਾਮੀ ਹਾਂ ਕਿ ਇਹ ਕਹਿਣਾ ਕਿ 'ਰਾਜ ਕਰੇਗਾ ਖਾਲਸਾ' ਜਿਹਨੇ ਇਹ ਬਣਾਇਆ ਹੈ ਦੋਹਰਾ। ਜਿਵੇਂ ਗਿਆਨੀ ਗਿਆਨ ਸਿੰਘ ਨੂੰ ਕਹਿੰਦੇ ਨੇ ਕਿ ਉਹਨੇ ਦੋਹਰੇ ਬਣਾ ਦਿਤੇ ਜਾਂ ਉਸ ਤੋਂ ਪਹਿਲਾਂ ਕਿਸੇ ਨੇ ਬਣਾ ਦਿਤੇ। ਸੋ ਇਹ ਗੱਲ

ਗੁਰੂ ਗ੍ਰੰਥ ਸਾਹਿਬ ਦੇ ਵਿਪਰੀਤ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਕਹਿੰਦੇ ਨੇ ਕਿ ਖਾਲਸੇ ਦਾ ਰਾਜ ਤਾਂ ਹੈਗਾ ਹੀ ਹੈਗਾ।

***ਪੰਡਿਤ ਸੂਰ ਛਤ੍ਰਪਤਿ ਰਾਜਾ***
***ਭਗਤ ਬਰਾਬਰਿ ਅਉਰੁ ਨ ਕੋਇ॥*** ***ਪੰਨਾ – 858***

***ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ***
***ਸਿਰਿ ਛਤੁ ਸਚਾ ਹਰਿ ਬਣਾਇ॥*** ***ਅੰਗ – 590***

ਇਹ ਤਾਂ ਦਰਗਾਹ ਵਲੋਂ ਪਾਤਸ਼ਾਹੀ ਦਿਤੀ ਹੋਈ ਹੈ ਆਪਣੇ ਪਿਆਰਿਆਂ ਨੂੰ। ਇਸ ਕਰਕੇ ਕਰੇਗਾ ਜਿਹੜਾ ਕਹਿਣਾ ਹੈ ਨਾ ਇਹ ਵੀ ਸੱਤਰ ਜਿਹੜੀ ਹੈ ਇਹ ਕੁਛ ਕਮਜ਼ੋਰ ਹੈ। ਉਹ ਤਾਂ ਰਾਜ ਕਰ ਰਿਹਾ ਹੈ। ਸਾਰੀ ਦੁਨੀਆਂ ਦੇ ਉਤੇ ਰਾਜ ਕਰ ਰਿਹਾ ਹੈ।

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*** ***ਅੰਗ – 186***

ਜਦੋਂ ਮੈਂ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਉਹ ਕਹਿਣ ਲੱਗਿਆ ਤੁਸੀਂ ਤਾਂ ਬਾਣੀ ਦੀ ਗੱਲ ਕਰਦੇ ਓਂ। ਮੈਂ ਕਿਹਾ ਬਾਕੀ ਨਹੀਂ ਮੈਨੂੰ ਪਤਾ ਹੈ। ਜੇ ਦੋ ਰਾਜਾਂ ਦੇ ਵਿਚਾਲੇ ਰਾਜ ਮਿਲ ਗਿਆ ਕੀ ਰਾਜ ਹੈ। ਅਸੀਂ ਇਨ੍ਹਾਂ ਗੱਲਾਂ ਵਿਚ ਨਹੀਂ ਪੈਂਦੇ ਹੈਗੇ। ਸਾਨੂੰ ਤਾਂ ਗੁਰੂ ਗ੍ਰੰਥ ਸਾਹਿਬ ਨੇ ਰਾਜ ਦਿਤਾ ਹੋਇਆ ਹੀ ਹੈ ਪਹਿਲਾਂ ਹੀ। ਜਿਨ੍ਹਾਂ ਦੇ ਕੋਲ ਇਹ ਬਖਸ਼ਿਸ਼ਾਂ ਨੇ, ਬਿਮਾਰ ਨੂੰ ਕਹਿਣ ਰਾਜ਼ੀ ਹੋ ਜਾਏਂਗਾ। ਉਹ ਉਠ ਕੇ ਤੁਰ ਪੈਂਦਾ ਹੈ। ਦਰਿਆ ਨੂੰ ਕਹਿੰਦਾ ਹੈ ਕਿ ਮੈਂ ਲੰਘਣਾ ਹੈ ਠਹਿਰ ਜਾ। ਐਸੀਆਂ ਸਾਖੀਆਂ ਆਉਂਦੀਆਂ ਨੇ ਆਪਣੇ ਇਤਿਹਾਸ ਦੇ ਅੰਦਰ। ਭਾਈ ਗੁਰਦਾਸ ਜੀ ਆਉਂਦੇ ਨੇ ਬਿਆਸਾ ਚੜ੍ਹਿਆ ਹੋਇਆ ਹੈ, ਗੁਰੂ ਦੇ ਦਰਸ਼ਨ ਕਰਨੇ ਨੇ। ਕਹਿੰਦੇ ਆ ਜਾਓ, ਮੇਰੇ ਪਿਛੇ–'ਸੁਣਿਐ ਹਾਥੁ ਹੋਵੈ ਅਸਗਾਹੁ' ਪੜ੍ਹੀ ਜਾਓ। ਇਤਿਹਾਸ ਨੇ ਲਿਖਿਆ ਹੋਇਆ ਹੈ ਮੈਨੂੰ ਨਹੀਂ ਪਤਾ ਵੈਸੇ ਸ਼ਬਦਾਵਲੀ ਕੀ ਹੈ। ਪਰ ਉਹਦੀ ਭਾਵਨਾ ਦਾ ਸਤਿਕਾਰ ਕਰਦੇ ਹੋਏ–

***ਭੈ ਵਿਚਿ ਪਵਣੁ ਵਹੈ ਸਦਵਾਉ॥***
***ਭੈ ਵਿਚਿ ਚਲਹਿ ਲਖ ਦਰੀਆਉ॥*** ***ਅੰਗ – 464***

ਜੇ ਮੂਸਾ ਦੇ ਡੰਡੇ ਮਾਰੇ ਤੇ ਸਮੁੰਦਰ ਰਾਹ ਦੇ ਦਿੰਦਾ ਹੈ। ਫੇਰ ਸਾਨੂੰ ਵੀ ਰਾਹ ਮਿਲ ਜਾਣਾ ਕੋਈ ਔਖੀ ਗੱਲ ਨਹੀਂ ਹੈ। ਸੋ ਇਸ ਤਰ੍ਹਾਂ ਜਿਹੜਾ ਵਾਹਿਗੁਰੂ ਦੇ ਨਾਮ ਦੇ ਵਿਚ ਰੱਤਿਆ ਹੋਇਆ ਹੈ, ਅਭੇਦ ਹੈ ਉਹਦਾ ਰਾਜ ਹੈ। ਸੋ ਮੈਂ ਤਾਂ ਇਹੀ ਸੋਚਦਾ ਹਾਂ। ਮੈਨੂੰ ਨਾ ਰਾਜਨੀਤਕ ਗੱਲਾਂ ਦਾ ਪਤਾ ਹੈ, ਨਾ ਮੈਂ ਧਿਆਨ ਦਿੰਦਾ ਹਾਂ।

**ਪ੍ਰਸ਼ਨ – ਬਾਬਾ ਜੀ ਮੇਰਾ ਪ੍ਰਸ਼ਨ ਇਹ ਸੀ ਕਿ ਸੰਤ ਈਸ਼ਰ ਸਿੰਘ ਮਹਾਰਾਜ ਨੇ ਵੀ ਇਹ ਬਚਨ ਕੀਤੇ ਸੀ?**

**ਉਤਰ** – ਮੈਂ ਉਨ੍ਹਾਂ ਦੇ ਮੁਖ ਤੋਂ ਕਦੇ ਨਹੀਂ ਸੁਣਿਆ, ਜਦੋਂ ਵੀ ਉਹ ਕਹਿੰਦੇ ਸੀ ਤਾਂ ਇਹ ਕਹਿੰਦੇ ਸੀ ਕਿ –

***ਧਾਰਨਾ – ਚਿਤ ਹਰੀ ਦੇ ਨਾਮ ਨਾਲ ਲੱਗਿਆ,***
***ਰਾਜਾ ਸਾਰੀ ਦੁਨੀਆਂ ਦਾ।***

**ਪ੍ਰਸ਼ਨ – ਬਾਬਾ ਜੀ ਮੈਂ ਆਪ ਜੀ ਦਾ ਬਹੁਤ ਸਮਾਂ ਲਿਆ, ਇਸ ਦੇ ਲਈ ਆਪ ਦਾ ਬਹੁਤ-ਬਹੁਤ ਧੰਨਵਾਦ ਹੈ।**

ਉਤਰ – ਤੁਸੀਂ ਮੇਰਾ ਸਮਾਂ ਲਿਆ? ਧੰਨਵਾਦ ਤਾਂ ਮੈਨੂੰ ਕਰਨਾ ਚਾਹੀਦਾ ਹੈ ਉਹ ਇਸ ਕਰਕੇ ਕਿ ਤੁਹਾਡੇ ਮੀਡੀਏ ਦੇ ਨਾਲ ਇਕ ਸਤਿ ਜਿਹੜਾ ਹੈ ਉਹ ਉਭਰ ਕੇ ਸਾਮ੍ਹਣੇ ਆਏਗਾ। ਜਿੰਨੇ ਪੜ੍ਹਨਗੇ ਉਨ੍ਹਾਂ ਸਾਰਿਆਂ ਨੂੰ ਸਤਿ ਦਾ ਪਤਾ ਲੱਗੇਗਾ ਕਿ ਸਤਿ ਕੀ ਹੁੰਦਾ ਹੈ, ਸਹੀ ਗੱਲ ਕੀ ਹੁੰਦੀ ਹੈ। ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਤੁਸੀਂ ਮੈਨੂੰ ਬੜੀ ਮਦਦ ਦਿਤੀ। ਜਿਹੜੀ ਗੱਲ ਮੈਂ ਚਾਹੁੰਦਾ ਹਾਂ ਉਹ ਤੁਸੀਂ ਕਰਦੇ ਹੋ। ਇਹ ਸਿਧਾਂਤ ਸਾਰੀ ਦੁਨੀਆਂ ਤੱਕ ਫੈਲਣ, ਅਸੀਂ ਸਿੱਖਾਂ ਤੱਕ ਹੀ ਨਹੀਂ ਪਹੁੰਚਾਉਣੇ। ਅਸੀਂ ਚਾਹੁੰਦੇ ਹਾਂ ਕਿ ਜਿਥੇ ਤੁਸੀਂ ਰਹਿੰਦੇ ਹੋਂ ਇਨ੍ਹਾਂ ਨੂੰ ਵੀ ਦੱਸੋ। ਕਿਸੇ ਤਰੀਕੇ ਵੀ ਦੱਸੋ। ਸਾਡੀ ਸਹੀ ਸੇਵਾ ਤਾਂ ਕਿ ਗੁਰੂ ਨਾਨਕ ਸਾਹਿਬ ਪ੍ਰਤੀ ਸ਼ਰਧਾ ਇਹੀ ਹੈ ਕਿ ਅਸੀਂ ਗੁਰੂ ਦੀ ਬਾਣੀ ਦਾ ਫੈਲਾਓ ਕਰੀਏ। ਜਦੋਂ ਬਾਣੀ ਦਾ ਫੈਲਾਓ ਕਰੋਂਗੇ ਦੁਨੀਆਂ ਵਿਚ ਸ਼ਾਂਤੀ ਆ ਜਾਏਗੀ। ਐਸ ਵੇਲੇ ਸ਼ਾਂਤੀ ਦੇਣ ਨੂੰ ਸਮਰੱਥ ਨੇ ਗੁਰੂ ਗ੍ਰੰਥ ਸਾਹਿਬ।

**ਪ੍ਰਸ਼ਨ – ਜਿਵੇਂ ਤੁਸੀਂ ਦੋ ਗੁਰਦਵਾਰਾ ਸਾਹਿਬਾਨ ਦੇ ਵਿਚ ਸਮਾਂ ਦਿਤਾ ਸੀ, ਜਿਵੇਂ ਆਮ ਹਰ ਗੁਰਦਵਾਰੇ ਦੇ ਵਿਚ ਰਾਗੀਆਂ, ਢਾਡੀਆਂ ਦੇ ਅੱਗੇ ਮਾਇਆ ਰਖਦੇ ਨੇ। ਤੁਸੀਂ ਮਨ੍ਹਾਂ ਕਰਦੇ ਓਂ, ਕਿ ਸੰਤ ਈਸ਼ਰ ਸਿੰਘ ਈਸ਼ਰ ਸਿੰਘ ਜੀ ਬਾਬਾ ਜੀ ਨੇ ਮਨ੍ਹਾਂ ਕੀਤਾ ਹੋਇਆ ਹੈ ਕਿ ਨਹੀਂ ਮਾਇਆ ਚੜ੍ਹਾਉਣੀ। ਤੁਸੀਂ ਸਿਰਫ ਉਥੇ ਹੀ ਕਹਿੰਦੇ ਹੋਂ ਕਿ ਗੁਰਦੁਆਰਾ ਸਾਹਿਬ ਵਿਚ ਮਾਇਆ ਨਹੀਂ ਚੜ੍ਹਾਉਣੀ, ਬਾਹਰ ਜੇ ਤੁਹਾਨੂੰ ਕੋਈ ਸਹਾਇਤਾ ਵਾਸਤੇ ਮਾਇਆ ਦੇਵੇ, ਉਹਦੇ ਬਾਰੇ ਤੁਹਾਡਾ ਕੀ ਵਿਚਾਰ ਹੈ?**

ਉਤਰ – ਉਹਦੇ ਬਾਰੇ ਇਹ ਹੈ ਕਿ ਸਾਡਾ ਪੱਕਾ ਨਿਰਣਾ ਹੈ ਕਿ ਇਕਾਗਰਤਾ ਦੇ ਨਾਲ ਜਿੰਨਾਂ ਚਿਰ ਕੋਈ ਬੰਦਾ ਨਹੀਂ ਬੋਲਦਾ ਓਨੀ ਦੇਰ ਤੱਕ ਸਹੀ ਖਿਆਲ ਜਾ ਨਹੀਂ ਸਕਦਾ। ਜਦੋਂ ਪੈਸੇ ਲੈ

ਕੇ ਸਟੇਜ ਵਲ ਨੂੰ ਆਉਂਦਾ ਹੈ, ਉਸ ਬੰਦੇ ਦਾ ਸਾਮ੍ਹਣੇ ਆ ਕੇ ਖੜ੍ਹ ਜਾਣਾ, ਪੈਸੇ ਰੱਖ ਦੇਣਾ, ਉਸ ਇਕਾਗਰਤਾ ਨੂੰ ਭੰਗ ਕਰਦਾ ਹੈ। ਦੂਜਾ ਇਹ ਹੈ ਕਿ ਜਿਹੜਾ ਇਹ ਰਿਵਾਜ ਪਿਆ ਹੋਇਆ ਹੈ। ਸ਼ਬਦ ਦਾ ਤਾਂ ਅਸੀਂ ਮੁੱਲ ਨਹੀਂ ਲੈਂਦੇ। ਮੇਰਾ ਤਾਂ ਨਿਸ਼ਚਾ ਹੈ ਇਹ ਹੈ ਕਿ ਅਸੀਂ ਇਹਦੇ ਉਤੇ ਆਪਣਾ ਗੁਜ਼ਾਰਾ ਨਹੀਂ ਸਮਝਦੇ। ਦੂਜਾ ਮੈਨੂੰ ਇਹ ਹੈ ਕਿ ਸ਼ਬਦ ਦੇ ਅਵਜ਼ਾਨੇ ਦੇ ਕੋਈ ਪੈਸਾ ਲਿਆ ਹੋਇਆ ਠੀਕ ਗੱਲ ਨਹੀਂ ਹੈ। ਗੁਰੂ ਪੰਜਵੇਂ ਪਾਤਸ਼ਾਹ ਨੇ ਭਾਈ ਮੰਝ ਨੂੰ ਲੰਗਰ ਵਿਚੋਂ ਪ੍ਰਸ਼ਾਦਾ ਛਕਣ ਤੋਂ ਹਟਾ ਦਿਤਾ ਸੀ। ਇਤਿਹਾਸ ਵਿਚ ਲਿਖਿਆ ਹੋਇਆ ਹੈ ਕਿ ਇਹਦੀ ਨੁਖਾਰ ਨਹੀਂ ਆਉਣੀ ਜਦ ਤਕ ਇਹ ਪੂਜਾ ਦਾ ਧਾਨ ਖਾਂਦਾ ਹੈ। ਦੂਜਾ ਭਾਈ ਗੁਰਦਾਸ ਜੀ ਨੇ ਲਿਖਿਆ ਹੋਇਆ ਹੈ ਕਿ –

***ਜਿਉ ਧਰਮਸਾਲਾ ਦੀ ਝਾਕੁ ਹੈ ਵਿਹੁ ਖੰਡਹੁ ਪਾਜੈ ॥***

ਜਿਹੜੇ ਧਰਮਸਾਲਾ ਦੀ ਝਾਕ ਕਰਦੇ ਨੇ, ਗੁਰੂ ਦੇ ਸ਼ਬਦ ਦੇ ਬਦਲੇ ਪੈਸਾ ਲੈਂਦੇ ਨੇ। ਉਹ ਠੀਕ ਹੈ ਉਨ੍ਹਾਂ ਦਾ ਆਪਣਾ ਨਿਸ਼ਚਾ ਹੈ ਪਰ ਅਸੀਂ ਨਹੀਂ ਲੈ ਸਕਦੇ। ਅਸੀਂ ਸ਼ਬਦ ਨੂੰ ਮਹਾਨ ਸਮਝਦੇ ਹਾਂ। ਉਹਦੇ ਬਦਲੇ ਜੇ ਕੋਈ ਆਪਣਾ ਸਰੀਰ ਵੀ ਦੇਵੇਂ ਅਸੀਂ ਤਾਂ ਵੀ ਲੈਣ ਨੂੰ ਤਿਆਰ ਨਹੀਂ ਹਾਂ। ਸੋ ਇਸ ਕਰਕੇ ਅਸੀਂ ਸਟੇਜ ਤੇ ਪੈਸਾ ਨਹੀਂ ਲੈਂਦੇ।

ਦੂਜਾ ਰਿਹਾ ਗੁਰਦਵਾਰਿਆਂ ਦਾ ਸਾਡਾ ਇਹ ਪੱਕਾ ਨਿਸ਼ਚਾ ਹੈ ਕਿ ਗੁਰੂ ਮੇਰਾ ਬੈਠਾ ਹੈ ਇਥੇ ਹੀ। ਇਥੋਂ ਮੈਂ ਪੈਸਾ ਲੈ ਕੇ ਉਸ ਗੁਰੂ ਨੂੰ ਦੇਵਾਂ, ਫੇਰ ਰਤਵਾੜੇ ਸਾਹਿਬ ਵਾਲਾ ਗੁਰੂ ਹੋਰ ਹੋ ਗਿਆ, ਇਥੇ ਵਾਲਾ ਹੋਰ ਹੋ ਗਿਆ। ਮੈਂ ਇਥੇ ਗੁਰੂ ਕੋਲ ਗਿਆ। ਸੋ ਇਥੇ ਜੋ ਪੈਸਾ ਆਇਆ, ਸੰਗਤ ਜੁੜੀ ਹੈ, ਆਮਦਨ ਹੋਈ ਹੈ ਉਹਦੇ ਨਾਲ ਇਨ੍ਹਾਂ ਦਾ ਕੰਮ ਚਲੇਗਾ, ਮੈਂ ਇਨ੍ਹਾਂ ਦੀ ਮਦਦ ਕਰਨੀ ਹੈ ਕਿ ਮੈਂ ਇਨ੍ਹਾਂ ਤੋਂ ਆਪਣਾ ਹਿੱਸਾ ਵਾਪਸ ਲੈ ਲੈਣਾ ਹੈ। ਸੋ ਇਹ ਸਾਡੇ ਨਿਜੀ ਨਿਸ਼ਚੇ ਨੇ ਜਿਹੜੇ ਕਿਸੇ ਨਾਲ ਮੇਲ ਖਾਂਦੇ ਨੇ ਜਾਂ ਨਹੀਂ ਖਾਂਦੇ ਉਹ ਉਨ੍ਹਾਂ ਦੀ ਗੱਲ ਹੈ। ਸਾਡੀ ਸ਼ਰਧਾ ਭਾਵਨਾ ਇਹ ਹੈ ਕਿ ਗੁਰਦਵਾਰੇ ਤੋਂ ਅਸੀਂ ਨਹੀਂ ਸਿਰੋਪਾਓ, ਲੈਣਾ ਸਾਡੀਓ ਸੰਗਤ ਬੈਠੀ ਹੈ। ਹੁਣ ਮੈਂ ਰਤਵਾੜਾ ਸਾਹਿਬ ਕੀਰਤਨ ਕਰਦਾ ਹਾਂ ਉਥੇ ਮੈਂ ਕੋਈ ਸਿਰੋਪਾਓ ਲੈਂਦਾ ਹਾਂ? ਘਰ ਮੈਂ ਆਪਣੇ ਕੋਠੀ ਦੇ ਸਾਮ੍ਹਣੇ ਉਥੇ ਮੈਂ ਕੋਈ ਸਿਰੋਪਾਓ ਲੈਂਦਾ ਹਾਂ? ਹਾਂ ਮਾਇਆ ਪਹਿਲਾਂ ਮੈਂ ਲੈਂਦਾ ਨਹੀਂ ਸੀ। 1986 ਤੱਕ ਮੈਂ ਪੈਸੇ ਨੂੰ ਹੱਥ ਨਹੀਂ ਲਾਉਂਦਾ ਸੀ ਕਿਉਂਕਿ ਮੇਰੇ

ਪਤਨੀ ਬੀਬੀ ਰਣਜੀਤ ਕੌਰ ਇਹ ਜਦੋਂ ਮੈਂ ਸਿੰਧ ਵਿਚ ਸੀ ਮੇਰੇ ਕੋਲ ਗਈ। ਉਸ ਵੇਲੇ ਮੈਂ 22 ਘੰਟੇ ਜਾਗ ਕੇ ਬੈਠਦਾ ਹੁੰਦਾ। ਇਹ ਮੇਰੇ ਕੋਲ ਰਹੀ। ਮੈਂ 9 ਮਹੀਨੇ ਇਹਨੂੰ ਨਾ ਬੁਲਾਇਆ। ਉਥੇ ਇਹਨੇ ਇਕ ਕਮਰਾ ਲਿਆ ਉਥੇ ਉਹ ਰਹਿੰਦੀ ਸੀ। ਦੀਵਾਲੀ ਵਾਲੀ ਰਾਤ ਸੀ, ਕੀਰਤਨ ਹੋ ਕੇ ਹਟਿਆ ਸੀ, ਮੈਂ ਸਿਰਫ ਇਕ ਗੱਲ ਕਰਨੀ ਹੈ ਤੁਹਾਡੇ ਨਾਲ ਤੇ ਤੁਸੀਂ ਅੱਜ ਘਰ ਪੈ ਜਾਓ। ਮੈਂ ਮੰਨ ਗਿਆ, ਮੈਂ ਕਿਹਾ ਪਹਿਲਾਂ ਮੈਨੂੰ ਉਹ ਗੱਲ ਦੱਸੋ ਕਿ ਜਿਹੜੀ ਮੇਰੇ ਨਾਲ ਕਰਨੀ ਹੈ। ਇਹਨੇ ਐਉਂ ਹੱਥ ਚੁੱਕਿਆ, ਕਹਿੰਦੀ ਆਪਾਂ ਹੱਥ ਐਂ (ਦੇਣ ਵਾਲਾ) ਕਰਨਾ ਹੈ, ਐਂ (ਲੈਣ ਵਾਲਾ) ਨਹੀਂ ਕਰਨਾ। ਮੈਨੂੰ ਤੁਹਾਡੇ ਨਾਲ ਕੋਈ  ਨਹੀਂ, ਤੁਸੀਂ ਪ੍ਰਚਾਰ ਕਰੋ, ਤਪ ਕਰੋ, ਭਜਨ ਕਰੋ ਜੋ ਕਰਨਾ ਹੈ ਕਰੋ, ਹੱਥ ਮੂਹਰੇ ਨਾ ਕਰਿਓ ਕਿਸੇ ਦੇ। ਉਸ ਦਿਨ ਤੋਂ ਮੈਂ ਇਹ ਗੱਲ ਮੰਨ ਲਈ। ਜੇ ਮੈਨੂੰ ਕੋਈ ਪੈਸਾ ਫੜਾਉਂਦਾ ਹੈ, ਮੇਰੇ ਨਾਲ ਰਹਿ ਕੇ ਦੇਖ ਲਓ ਮੈਂ ਕਦੇ ਨਹੀਂ ਐਉਂ ਹੱਥ ਕਰਦਾ। ਮੈਂ ਹਮੇਸ਼ਾ ਇਥੋਂ ਫੜਦਾ। ਹੇਠਾਂ ਨਹੀਂ ਮੈਂ ਹੱਥ ਕਰਦਾ। ਉਤੋਂ ਜਿਵੇਂ ਨਿਹੰਗ ਕਰਦੇ ਨੇ ਨਾ ਕਿ ਸਿਟ ਦੇ ਲੁੱਟਣਾ ਹੈ ਅਸੀਂ। ਆਹੀ ਹਾਲ ਮੇਰਾ ਹੈ। ਕਈ ਬੰਦੇ ਹੈਰਾਨ ਹੋ ਜਾਂਦੇ ਨੇ ਕਿ ਇਹ ਹੇਠਾਂ ਦੀ ਨੋਟ ਨਹੀਂ ਫੜਦਾ, ਉਤੋਂ ਦੀ ਫੜਦਾ ਹੈ। ਬਚਪਨ ਤੋਂ ਲੈ ਕੇ ਸਮਝ ਲਓ ਮੈਂ ਇਸ ਲਾਇਨ ਦੇ ਉਤੇ 26-27 ਤੋਂ ਲੱਗਿਆ ਹੋਇਆ ਹਾਂ। ਪੜ੍ਹਿਆ ਵੀ ਹਾਂ, ਖੇਤੀ ਵੀ ਕਰਦਾ ਰਿਹਾ, ਕੀਰਤਨ ਕਰਦਾ ਰਿਹਾ, ਇਕ ਤਾਂ ਮੈਂ ਕਦੇ ਕਿਸੇ ਦੇ ਘਰ ਖਾਂਦਾ ਨਹੀਂ ਹੈ। ਨਾ ਕਿਸੇ ਦੇ ਦੁੱਧ ਪੀਤਾ ਹੈ, ਨਾ ਚਾਹ ਪੀਤੀ ਹੈ, ਨਾ ਕਿਸੇ ਗੁਰਦੁਆਰੇ 'ਚ ਰੋਟੀ ਖਾਧੀ ਹੈ। ਸਿਰਫ  ਖਾਧੀ ਹੈ ਜਦ ਮੈਨੂੰ ਹੱਦ ਤੋਂ ਜ਼ਿਆਦਾ ਭੁੱਖ ਲਗ ਜਾਵੇ। ਉਵੇਂ ਨਹੀਂ ਮੈਂ ਖਾਂਦਾ। ਉਹਦੇ ਅਵਜ਼ਾਨੇ ਦੇ ਵਿਚ ਜੇ ਮੈਂ ਪ੍ਰਸ਼ਾਦਾ ਛਕਿਆ ਹੈ ਤਾਂ ਆਪਣੀ ਜੇਬ ਵਿਚੋਂ 20 ਰੁਪਏ ਗੋਲਕ ਵਿਚ ਪਾਏ ਨੇ। ਕਿਉਂਕਿ ਮੈਂ ਨਹੀਂ ਚਾਹੁੰਦਾ ਕਿ ਮੈਂ ਐਸ ਤਰ੍ਹਾਂ ਖਾਵਾਂ ਜਦ ਕਿ ਰੱਬ ਨੇ ਮੈਨੂੰ ਦਿਤਾ ਹੋਇਆ ਹੈ। ਪੈਸੇ ਪਹਿਲਾਂ ਪਾਉਣੇ ਨੇ ਪਿਛੋਂ ਪ੍ਰਸ਼ਾਦਾ ਲੈਣਾ ਹੈ। ਇਹ ਮੇਰੇ ਤੇ ਬੀਬੀ ਜੀ ਦੇ ਅੰਦਰ ਇਹ ਧਾਰਨਾ ਪੱਕੀ ਬੈਠੀ ਹੋਈ ਹੈ। ਕਿਉਂਕਿ ਅਸੀਂ ਇਸ ਗੱਲ ਨੂੰ ਸਤਿ ਮੰਨਦੇ ਹਾਂ ਕਿ -

***ਤਿਉ ਧਰਮਸਾਲਾ ਦੀ ਝਾਕ ਹੈ ਵਿਹੁ ਖੰਡਹੁ ਪਾਜੈ ॥***

ਜਿਵੇਂ ਵਿਹੁ ਦੇ ਕੈਪਸੂਲ ਖੰਡ ਦੇ ਵਿਚ ਲਵੇੜੇ ਹੋਣ, ਐਉਂ ਪੂਜਾ ਦਾ ਧਾਨ ਫੈਲ ਜਾਂਦਾ ਹੈ। ਅਸੀਂ ਨਹੀਂ ਖਾਂਦੇ। ਕਿਉਂਕਿ ਗੁਰੂ ਮਹਾਰਾਜ ਨੇ ਪੂਜੇ ਹੋਏ ਧਾਨ ਦੀ ਤਸ਼ਬੀਹ ਨਹੀਂ ਕਰੀ ਹੋਈ। ਉਹ

ਇਹ ਹੈ ਕਿ ਕਿਸੇ ਧਰਮ ਪੋਥੀ ਨੂੰ ਚੜ੍ਹੇ, ਧਰਮ ਮੂਰਤੀ ਨੂੰ ਚੜ੍ਹੇ, ਕਿਸੇ ਧਰਮ ਦੁਆਰੇ ਤੇ ਪੈਸਾ ਮੱਥਾ ਟੇਕੇ, ਕਿਸੇ ਇਸ਼ਟ ਨੂੰ ਟੇਕਿਆ ਹੋਇਆ ਪੈਸਾ ਜਿਹੜਾ ਹੈ ਉਹ ਉਹਦਾ ਹੁੰਦਾ ਹੈ, ਉਹਦੇ ਉਤੇ ਸਾਡਾ ਕੋਈ ਹੱਕ ਨਹੀਂ।

1986 ਵਿਚ ਜਦੋਂ ਅਸਥਾਨ ਬਣਿਆ ਫੇਰ ਮੈਂ ਮੰਨ ਗਿਆ, ਉਸ ਤੋਂ ਪਹਿਲਾਂ ਜੇ ਸਾਡੇ ਕੋਲ ਪੈਸਾ ਹੋ ਵੀ ਜਾਂਦਾ ਸੀ ਤਾਂ ਪਹਿਲਾਂ ਮੇਰੇ ਘਰੋਂ ਬੀਬੀ ਅੰਦਰ ਨਹੀਂ ਸੀ ਪੈਸਾ ਵੜਨ ਦਿੰਦੀ। ਕਹਿੰਦੀ ਸੀ ਆਹ ਪੈਸਾ ਲੈ ਕੇ ਨਾ ਅੰਦਰ ਆਓ। ਬਾਹਰ-ਬਾਹਰ ਪੌੜੀਆਂ ਸੀ ਸਾਡੇ, ਉਥੇ ਇਕ ਖਾਨਾ ਬਣਿਆ ਹੋਇਆ ਸੀ, ਮੈਂ ਕਹਿਣਾ ਕਿ ਉਹ ਖਾਨੇ ਦੇ ਵਿਚ ਰੱਖਿਆ, ਤਾਲਾ ਲਾਇਆ। ਰਹਿ ਜਾਊਗਾ ਤਾਂ ਵੀ ਠੀਕ ਹੈ, ਵਾਹਾ, ਚਲਾ ਜਾਊ ਤਾਂ ਵੀ ਜਾਣ ਦੇ। ਇਹ ਤਾਂ ਅੰਦਰ ਨਹੀਂ ਵੜਨ ਦਿੰਦੀ। ਜਿਹੜਾ ਪੈਸਾ ਜ਼ਿਆਦਾ ਆਉਣ ਲੱਗਿਆ ਫੇਰ ਮੈਂ ਕਿਹਾ ਕਿ ਮੈਨੂੰ ਐਨਾ ਕੁ ਥਾਉਂ ਦੇ ਦੇ, ਓਨਾਂ ਕੁ ਥਾਉਂ ਮੈਂ ਰੱਖਿਆ ਹੋਇਆ ਹੈ। ਬਾਕੀ ਜੇ ਕਿਤੇ ਗਿਰ ਵੀ ਜਾਵੇ ਨਾ ਕੋਈ ਪੈਸਾ ਤਾਂ ਐਉਂ ਡਰਦੀ ਹੈ ਕਿ ਪਤਾ ਨਹੀਂ ਕੀ ਗਿਰ ਗਿਆ। ਹੱਥ ਨਹੀਂ ਲਾਉਣਾ। ਸੋ ਇਹ ਸਾਡਾ ਨਿਸ਼ਚਾ ਬਣ ਗਿਆ। ਆਪਣਾ ਖਾਣਾ ਹੈ। ਇਸ ਪੈਸੇ ਵਲ ਅਸੀਂ ਝਾਕਣਾ ਨਹੀਂ ਹੈ।

1986 ਤੋਂ ਪਹਿਲਾਂ ਮੈਂ ਅਮਰੀਕਾ ਵਿਚ ਆਇਆ, ਫੰਡ ਸਾਡੇ ਕੋਲ 15-16 ਹਜ਼ਾਰ ਜਮ੍ਹਾਂ ਹੋ ਗਿਆ। ਇਕ ਪਿੰਡ ਮੈਂ ਗਿਆ, ਉਹ ਕਹਿਣ ਲੱਗੇ ਅਸੀਂ ਬਹੁਤ ਗਰੀਬ ਹਾਂ। ਮੇਰੇ ਕੋਲ 16 ਹਜ਼ਾਰ ਰੁਪਿਆ ਪਿਆ ਹੈ, ਇਹਦੇ ਕਕਾਰ ਲਿਆਓ, ਦੋ ਸੌ ਬੰਦੇ ਨੇ ਅੰਮ੍ਰਿਤ ਛਕਿਆ ਹੈ। ਇਹਦੇ ਨਾਲ ਤੁਸੀਂ ਇਹ ਕਮਰਾ ਬਣਾ ਲਓ। ਉਹ ਉਗਰਾਹੀ ਕਰਾਉਂਦੇ ਰਹੇ ਉਹ ਪੈਸਾ ਉਥੇ ਖਰਚ ਹੋ ਜਾਂਦਾ ਹੈ। ਜਿਹੜੇ ਦੂਸਰੇ ਨੇ ਕੋਈ ਪੜ੍ਹ ਨਹੀਂ ਸਕਦਾ ਅਸੀਂ ਉਸ ਨੂੰ ਦਿੰਦੇ ਹਾਂ।

ਪਿਛੇ ਜਿਹੇ ਹੜ੍ਹ ਆ ਗਏ, ਮਲਹੋਤਰਾ ਸਾਹਿਬ ਜਿਥੋਂ ਮੇਰੇ ਵਾਕਫ ਹੋਏ, ਫਲੱਡਾਂ ਵਿਚ ਹੋਏ। ਮੈਂ ਪਾਣੀ ਵਿਚ ਘੁੰਮਦਾ ਫਿਰਦਾ ਸੀ ਇਨ੍ਹਾਂ ਨੇ ਦੇਖ ਲਿਆ ਕਿ ਬਜ਼ੁਰਗ ਆਦਮੀ ਹੈ, ਇਹ ਘਰ-ਘਰ ਦੇ ਵਿਚ ਫਿਰ ਰਿਹਾ ਹੈ, ਹਾਲਾਂਕਿ ਉਥੇ ਸੱਪ ਹੀ ਸੱਪ ਲੁਕੇ ਹੋਏ ਸੀ। ਉਸ ਵੇਲੇ ਉਹ ਲੋਕ ਜਦ ਇਕੱਠੇ ਹੋਏ, ਉਹ ਤਾਂ ਰੋਂਦੇ ਸੀ। ਮੈਂ ਵੀ ਰੋਂਦਾ ਸੀ। ਮੈਂ ਕੋਈ ਪੱਥਰ ਤਾਂ ਹਾਂ ਨਹੀਂ ਜਿਹੜਾ ਦਰਦ ਨਾ ਮੈਨੂੰ ਪਹੁੰਚੇ। ਮੈਂ ਕਿਹਾ ਤੁਸੀਂ ਫਿਕਰ ਨਾ ਕਰੋ। ਅੱਜ ਦਾ ਦਿਨ ਔਖੇ ਸੌਖੇ ਕੱਟ ਲਓ। ਕੱਲ੍ਹ ਸਵੇਰੇ ਹੀ ਤੁਹਾਡੇ ਕੋਲ ਸਾਰਾ ਸਮਾਨ ਆ ਜਾਏਗਾ। ਸਾਰੇ ਇਲਾਕੇ ਵਿਚ ਮੈਂ ਗਿਆ।

ਸਾਧਸੰਗਤ ਜੀ

***ਵਾਹਿਗੁਰੂ ਜੀ ਖਾਲਸਾ ਵਾਹਿਗੁਰੂ ਜੀ ਫਤਹਿ।***

ਬੜੀ ਖੁਸ਼ੀ ਹੋਈ ਹੈ ਕਿ ਸਤਿਸੰਗ ਦੇ ਰੂਪ ਵਿਚ ਗੁਰੂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਭਾਵੇਂ ਮੇਰੇ ਪ੍ਰੋਗਰਾਮ ਲੰਮੇ ਕੀਰਤਨ ਦੇ ਹੁੰਦੇ ਨੇ, ਤਿੰਨ-ਤਿੰਨ ਘੰਟੇ ਦੇ ਤੇ ਉਨ੍ਹਾਂ ਦੀਆਂ 700 ਵੀਡੀਓ ਫਿਲਮ ਹੁਣ ਤੱਕ ਵੱਖਰੇ-ਵੱਖਰੇ ਵਿਸ਼ਿਆਂ ਤੇ ਬਣੀਆਂ ਹੋਈ ਹਨ। ਬਹੁਤ ਗਹਿਰਾਈ ਦੇ ਨਾਲ ਗੁਰਮਤਿ ਸਿਧਾਂਤਾਂ ਨੂੰ ਉਨ੍ਹਾਂ ਦੇ ਵਿਚ ਵਿਚਾਰਿਆ ਗਿਆ ਹੈ। ਪਰ ਅੱਜ ਆਪ ਜੀ ਦਾ ਜੋ ਹੁਕਮ ਸੀ ਕਿ ਮੈਂ ਇਥੇ ਆ ਕੇ ਸੰਗਤਾਂ ਦੇ ਦਰਸ਼ਨ ਕਰਾਂ। ਉਸ ਦੇ ਹਿਸਾਬ ਨਾਲ ਮੈਂ ਪਹੁੰਚਿਆ ਹਾਂ, ਜੋ ਮੈਂ ਥੋੜ੍ਹੀਆਂ ਬਹੁਤੀਆਂ ਬੇਨਤੀਆਂ ਕਰਾਂਗਾ। ਉਨ੍ਹਾਂ ਨੂੰ ਵਿਚਾਰਨਾਂ।

ਇਕ ਬੇਨਤੀ ਸਭ ਤੋਂ ਪਹਿਲੀ ਇਹ ਹੈ, ਉਹ ਤੁਹਾਡੀ ਮਰਿਆਦਾ ਤੋਂ ਉਲਟ ਹੈ, ਉਹ ਮੇਰੀ ਪ੍ਰਵਾਨ ਕਰ ਲੈਣਾ। ਸਟੇਜ ਦੇ ਉਤੇ ਪੈਸੇ ਨਹੀਂ ਰੱਖਣੇ। ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਅਰਪਣ ਕਰੋ ਸਾਰੇ। ਠੀਕ ਹੈ ਤੁਹਾਡੀ ਮਰਿਆਦਾ ਹੈ ਪਰ ਮੈਂ ਐਸਾ ਕਦੇ ਕਰਿਆ ਨਹੀਂ ਹੈ।

ਗੁਰੂ ਨਾਨਕ ਦੇ ਘਰ ਵਿਚ ਕੇਵਲ ਨਾਮ ਹੈ, ਹੋਰ ਚੀਜ਼ ਨਹੀਂ ਹੈ। ਨਾਮ ਦੀ ਸ਼ੁਰੂਆਤ ਕਿਥੋਂ ਹੁੰਦੀ ਹੈ, ਨਾਮ ਕਿਥੋਂ ਪ੍ਰਾਪਤ ਹੁੰਦਾ ਹੈ, ਨਾਮ ਤੱਕ ਕਿਵੇਂ ਪਹੁੰਚਿਆ ਜਾ ਸਕਦਾ ਹੈ? ਨਾਮ ਦਾ ਅਨੁਭਵ ਕੀ ਹੈ? ਨਾਮ ਵਿਚ ਲੀਨਤਾ ਕੀ ਹੈ? ਆਪਣਾ ਆਪਾ ਭਾਵ ਜੋ ਹੈ ਉਸ ਨੂੰ ਨਾਮ ਕਿਸ ਤਰ੍ਹਾਂ ਮਿਟਾਉਂਦਾ ਹੈ ਤੇ ਪ੍ਰਮੇਸ਼ਰ ਦੇ ਵਿਚ ਕਿਵੇਂ ਲੀਨ ਕਰਾਉਂਦਾ ਹੈ। ਉਹ ਸਾਰੀ ਜੋ ਚੀਜ਼ ਹੈ ਉਹ ਨਾਮ ਦਾ ਮਾਰਗ (ਪ੍ਰੋਸੈਸ) ਹੈ ਜਿਸਨੂੰ ਸਮਝਣਾ ਗੁਰੂ ਨਾਨਕ ਸਾਹਿਬ ਦੇ ਸਿਧਾਂਤਾਂ ਦੇ ਮੁਤਾਬਿਕ ਬਹੁਤ ਹੀ ਜ਼ਰੂਰੀ ਹੈ। ਨਾਮ ਨਾਲੋਂ ਟੁੱਟ ਕੇ ਅਸੀਂ ਕੁਛ ਵੀ ਬਾਕੀ ਨਹੀਂ ਰਹਿ ਜਾਂਦੇ। ਜੇ ਇਕੱਲੇ ਭੇਖ ਦੇ ਉਤੇ ਜ਼ੋਰ ਦੇਵੋ ਤਾਂ ਇਕ ਮਹੱਤਤਾ ਹੈ ਇਹਦੇ ਵਿਚ, ਲੇਕਿਨ ਜੇ ਨਾਮ ਨਹੀਂ ਹੈ ਵਿਚ ਤਾਂ ਮਹਾਰਾਜ ਕਹਿੰਦੇ –

***ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥***
***ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ॥*** ***ਅੰਗ – 785***

ਇਕੋ ਗੱਲ ਦੇ ਅੰਦਰ ਇਸ ਦੀ ਨਿਖੇਧੀ ਕਰ ਦਿਤੀ। ਕਿੰਨਾ ਜ਼ੋਰ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਹੈ, ਉਹ ਸਾਰਾ ਨਾਮ ਦੀ ਪ੍ਰਾਪਤੀ, ਨਾਮ ਦਾ ਜਾਪ, ਨਾਮ ਦੀ ਸੋਝੀ, ਨਾਮ ਦਾ ਨਿਵਾਸ, ਨਾਮ ਦਾ

ਹਿਰਦੇ ਵਿਚ ਵਾਸ ਤੇ ਨਾਮ ਨੇ ਪ੍ਰਗਟ ਹੋ ਜਾਣਾ ਹੈ। ਸੋ ਇਹ ਗੱਲਾਂ ਸਾਨੂੰ ਸਮਝਣੀਆਂ ਬਹੁਤ ਜ਼ਰੂਰੀ ਨੇ। ਪਰ ਇਹ ਐਨੀਆਂ ਔਖੀਆਂ ਨੇ ਕਿ ਇਕ ਦੋ ਦੱਸ ਬੈਠਕ ਦੇ ਵਿਚ ਨਹੀਂ ਇਹ ਸਮਝ ਵਿਚ ਆ ਸਕਿਆ ਕਰਦੀਆਂ। ਲਗਾਤਾਰ ਸਤਿਸੰਗ ਦੀ ਲੋੜ ਹੈ। ਇਹ ਜਿਹੜੀ ਸਾਡੀ 700 ਫਿਲਮ ਤਿਆਰ ਹੋਈ ਹੈ ਉਹ ਕੇਵਲ ਨਾਮ ਦੀ ਵਿਆਖਿਆ ਹੈ। ਬਹੁਪੱਖੀ ਹੈ। ਸੋ ਇਹ ਨਾਮ ਐਨਾ ਜ਼ਰੂਰੀ ਹੈ ਕਿ ਇਹ ਸਾਨੂੰ ਸਮਝਣਾ ਹੀ ਪੈਣਾ ਹੈ। ਨਹੀਂ ਸਾਡੀ ਕਲਿਆਣ ਨਹੀਂ ਹੋ ਸਕਦੀ। ਜੋ ਆਪਾਂ ਵਿਚਾਰ ਕਰਾਂਗਾ, ਜੋ ਮੈਂ ਸਮਾਂ ਲਿਆ ਹੈ, ਇਹਦੇ ਵਿਚ ਵਿਚਾਰ ਐਨੀ ਨਹੀਂ ਹੋ ਸਕਦੀ। ਪਰ ਜਿੰਨਾਂ ਕੁ ਸਮਾਂ ਹੈ ਓਨੀ ਕੁ ਮੈਂ ਬੇਨਤੀ ਕਰਾਂਗਾ। ਜਗਿਆਸੂਆਂ ਦਾ ਫਰਕ ਹੋਇਆ ਕਰਦਾ ਹੈ।

ਨਾਮ ਦੀ ਪੜ੍ਹਾਈ ਬਿਖਮ ਤੋਂ ਬਿਖਮ ਹੈ। ਜਦੋਂ ਅਸੀਂ ਏਸ ਪਾਸੇ ਨੂੰ ਤੁਰਦੇ ਹਾਂ। ਸ਼ੁਰੂਆਤ ਇਸਦੀ ਕਿਥੋਂ ਹੁੰਦੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਸਾਰੀ ਜ਼ਿੰਦਗੀ ਨਾਮ ਦੀ ਬਾਤ ਕਰੀ। ਨਾਮ ਦੇ ਨਾਲ ਜੋ ਨਿਰਾਰਥਕ ਰਸਮ-ਰਿਵਾਜ ਸੀ ਉਨ੍ਹਾਂ ਨੂੰ ਗੁਰੂ ਪਾਤਸ਼ਾਹ ਨੇ ਚਾਹੇ ਉਹ ਇਸਲਾਮ ਵਾਲਿਆਂ ਦੇ ਨੇ, ਚਾਹੇ ਬੋਧੀਆਂ ਦੇ ਨੇ, ਚਾਹੇ ਜੈਨੀਆਂ ਦੇ ਨੇ, ਚਾਹੇ ਉਹ ਵੇਦਾਂ ਦੇ ਮੰਨਣ ਵਾਲੇ ਨੇ, ਮਹਾਰਾਜ ਨੇ ਉਨ੍ਹਾਂ ਨੂੰ ਪ੍ਰਵਾਨਗੀ ਨਹੀਂ ਦਿਤੀ। ਉਹ ਸਾਰੇ ਫਸਾਉਣ ਵਾਲੇ ਕਰਮ-ਕਾਂਡ ਸੀ। ਲੰਘਾਉਣ ਵਾਲੀ ਕੋਈ ਗੱਲ ਨਹੀਂ ਸੀ। ਜਦੋਂ ਤੁਲਨਾਤਮਕ ਢੰਗ ਨਾਲ ਵਿਚਾਰ ਕੀਤੀ ਜਾਂਦੀ ਹੈ ਤਾਂ ਹੈਰਾਨ ਰਹਿ ਜਾਈਦਾ ਹੈ ਕਿ ਹੇ ਗੁਰੂ ਨਾਨਕ ਪਾਤਸ਼ਾਹ! ਅਸੀਂ ਤੁਹਾਡਾ ਕਿਵੇਂ ਧੰਨਵਾਦ ਕਰੀਏ, ਤੁਸੀਂ ਐਸੀ ਵਿਚਾਰ ਸੰਸਾਰ ਵਿਚ ਲਿਆਂਦੀ ਜਿਹੜੀ ਕੁੱਲ ਸੰਸਾਰ ਦਾ ਉਧਾਰ ਕਰਨ ਦੀ ਸਮਰੱਥਾ ਰਖਦੀ ਹੈ। ਅਸੀਂ ਕਿੰਨੇ ਨਾਲਾਇਕ ਹਾਂ ਕਿ ਅਸੀਂ 500 ਸਾਲ ਲੰਘ ਜਾਣ ਤੋਂ ਬਾਅਦ ਵੀ ਇਸ ਗੱਲ ਨੂੰ ਸਮਝਣ ਦਾ ਯਤਨ ਨਹੀਂ ਕੀਤਾ।

ਮਰਦਾਨਾ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਚਲਿਆ ਜਾ ਰਿਹਾ ਹੈ। ਜਾਂਦੇ-ਜਾਂਦੇ ਬਚਨ ਚੱਲ ਪਏ। ਮਰਦਾਨਾ ਕਹਿਣ ਲੱਗਿਆ ਸੱਚੇ ਪਾਤਸ਼ਾਹ! ਮੈਂ ਤੁਹਾਡੀ ਸੰਗਤ ਕਰਦਾ ਹਾਂ। ਜਿਥੇ ਵੀ ਮੈਂ ਸੰਗਤ ਕਰਦਾ ਹਾਂ ਤੁਸੀਂ ਨਾਮ ਦੀ ਗੱਲ ਕਰਦੇ ਓ। ਬਹੁਤ ਸ਼ਕਤੀਸ਼ਾਲੀ ਤਰੀਕੇ ਦੇ ਨਾਲ ਤੁਸੀਂ ਬਚਨ ਕਰਦੇ ਓਂ। ਉਹਦਾ ਸੰਖੇਪ ਤੁਸੀਂ ਬਾਣੀ ਦੇ ਵਿਚ ਦਰਜ ਕਰਦੇ ਓਂ। ਮੈਂ ਵੀ ਪੜ੍ਹਦਾ ਹਾਂ, ਦੁਨੀਆਂ ਵੀ ਸੁਣਦੀ ਹੈ। ਪਰ ਵਜ੍ਹਾ ਕੀ ਹੈ ਉਹਦਾ ਅਸਰ ਕਿਉਂ ਨਹੀਂ ਹੁੰਦਾ ਸੰਸਾਰ ਦੇ ਉਤੇ?

ਮਹਾਰਾਜ ਕਹਿਣ ਲੱਗੇ, "ਮਰਦਾਨਿਆ! ਸਰੋਤਿਆਂ ਦੇ ਵਿਚ ਫਰਕ ਹੋਇਆ ਹੈ, ਸਾਰੇ ਆਦਮੀ ਉਸ ਪੱਧਰ ਦੇ ਨਹੀਂ ਹੁੰਦੇ, ਜਿਥੇ ਸਰੋਤੇ ਕਹਾ ਸਕਦੇ ਨੇ, ਉਨ੍ਹਾਂ ਦੀਆਂ ਡਿਗਰੀਆਂ ਹੋਇਆ ਕਰਦੀਆਂ ਨੇ। ਇਕ ਤਾਂ ਸਰੋਤੇ ਉਹ ਹੁੰਦੇ ਨੇ ਜਿਹੜੇ ਦੇਖਣ ਆਉਂਦੇ ਨੇ, ਸੁੰਘਦੇ ਨੇ ਕਿ ਇਹ ਕੀ ਬੋਲਦਾ ਹੈ, ਕਿਸ ਗੱਲ ਦੇ ਉਤੇ ਜ਼ੋਰ ਦੇ ਰਿਹਾ ਹੈ। ਉਨ੍ਹਾਂ ਦਾ ਇਸ ਤੋਂ ਜ਼ਿਆਦਾ ਮਕਸਦ ਕੋਈ ਨਹੀਂ ਹੁੰਦਾ। ਨਾ ਉਹ ਇਕਾਗਰਤਾ ਦੇ ਘਰ ਵਿਚ ਜਾਣ।

ਦੂਸਰੇ ਸਰੋਤੇ ਉਹ ਹੁੰਦੇ ਨੇ ਜਿਹੜੇ ਤਮੋ ਗੁਣ, ਰਜੋ ਗੁਣ ਬਿਰਤੀਆਂ ਦੇ ਵਿਚ ਘੁੰਮਦੇ ਨੇ। ਜਿਨ੍ਹਾਂ ਦੀਆਂ ਚਿੱਤ ਦੀਆਂ ਬਿਰਤੀਆਂ ਅਜੇ ਬਹੁਤ ਨੀਵੇਂ ਪੱਧਰ ਤੇ ਨੇ। ਉਹ ਨਾਮ ਦੇ ਵਪਾਰੀ ਨਾ ਹੋਣ ਕਰਕੇ, ਧਿਆਨ ਨਹੀਂ ਹੁੰਦੇ, ਆਪਣੇ ਹੀ ਫੁਰਨੇ, ਆਪਣੇ ਹੀ ਮਨ ਦੇ ਪਿਛੇ ਲਗ ਕੇ ਏਧਰ ਦੇਖ, ਓਧਰ ਦੇਖ ਟਿਕਾਓ ਵਿਚ ਨਹੀਂ ਆਉਂਦੇ।

ਤੀਸਰੇ ਉਹ ਹੁੰਦੇ ਨੇ ਜਿਹੜੇ ਚਿੱਤ ਲਾ ਕੇ ਸੁਣਦੇ ਨਹੀਂ, ਕਦੇ ਘੜੀ ਦੇਖਣ ਲਗ ਗਏ, ਕਦੇ ਮੱਥੇ ਟੇਕਣ ਵਾਲਿਆਂ ਨੂੰ ਦੇਖਣ ਲਗ ਗਏ, ਕਦੇ ਗੋਡਾ ਉਪਰ ਚੁੱਕ ਲਿਆ, ਕਦੇ ਹੇਠਾਂ ਕਰ ਲਿਆ। ਉਹ ਆਪ ਵੀ ਬਿਖਰੇ ਹੁੰਦੇ ਨੇ ਤੇ ਦੂਸਰਿਆਂ ਨੂੰ ਵੀ ਕਰਦੇ ਨੇ। ਵਿਰਲੇ-ਵਿਰਲੇ ਉਹ ਸਰੋਤੇ ਹੁੰਦੇ ਨੇ ਜਿਨ੍ਹਾਂ ਨੂੰ ਚੂੰਘੇ ਆਖਿਆ ਜਾਂਦਾ ਹੈ। ਜੋ ਇਕ-ਇਕ ਸ਼ਬਦ ਨੂੰ ਹਿਰਦੇ ਦੇ ਵਿਚ ਧਾਰਨ ਕਰਦੇ ਨੇ। ਸਤਿਸੰਗ ਦੇ ਦੋ ਹਿੱਸੇ ਨੇ, ਇਕ ਤਾਂ ਇਹ ਹੈ ਜਿਵੇਂ ਤੁਸੀਂ ਪਹਿਲਾਂ ਇਥੇ ਭਾਈ ਸਾਹਿਬ ਤੋਂ ਬਚਨ ਸਰਵਣ ਕੀਤੇ, ਦੱਸ ਮਿੰਟ ਤੋਂ ਬਾਅਦ ਮੈਂ ਕਿਸੇ ਵੀ ਪ੍ਰੇਮੀ ਨੂੰ ਕਹਿ ਸਕਦਾ ਹਾਂ ਕਿ ਉਨ੍ਹਾਂ ਦੇ ਵਿਚੋਂ ਜੋ ਉਨ੍ਹਾਂ ਨੇ ਇਕ ਘੰਟਾ ਲਾਇਆ ਹੈ, ਤੁਸੀਂ ਤਿੰਨ ਮਿੰਟ ਉਨ੍ਹਾਂ ਦੇ ਬਚਨਾਂ ਦਾ ਸਾਰ ਅੰਸ਼ ਸੰਗਤਾਂ ਨੂੰ ਦੱਸ ਦਿਓ। ਅਸੀਂ ਭੁੱਲ ਚੁੱਕੇ ਹੋਵਾਂਗੇ। ਉਹਦਾ ਕਾਰਨ ਇਹ ਹੈ ਕਿ ਅਸੀਂ ਸਟੋਰ ਨਹੀਂ ਕੀਤੇ ਉਹ, ਰੋਕੇ ਨਹੀਂ ਹਨ ਆਪਣੇ ਅੰਦਰ। ਜਿਸ ਤਰ੍ਹਾਂ ਸਾਡਾ ਸਾਹ ਆਉਂਦਾ ਜਾਂਦਾ ਹੈ ਇਸੇ ਤਰ੍ਹਾਂ ਉਹ ਬਚਨ ਸਾਡੇ ਅੰਦਰ ਆਏ ਤੇ ਬਾਹਰ ਚਲੇ ਗਏ। ਸਹੀ ਸਤਿਸੰਗ ਉਹ ਹੁੰਦਾ ਹੈ ਜਿਹੜਾ ਬਾਹਰੋਂ ਤਾਂ ਸੁਣ ਲੈਂਦਾ ਹੈ, ਲੇਕਿਨ ਜਦੋਂ ਸੁਣ ਲੈਂਦਾ ਹੈ, ਅੰਤਰੰਗ ਜਦੋਂ ਇਕਾਂਤ ਮਿਲਦੀ ਹੈ, ਇਕੱਲੇ-ਇਕੱਲੇ ਬਚਨ ਨੂੰ ਵਿਚਾਰਦਾ ਹੈ, ਵਿਚਾਰ ਕੇ ਹਿਰਦੇ ਵਿਚ ਧਾਰਨ ਕਰਦਾ ਹੈ, ਐਸੇ ਜੋ ਸਰੋਤੇ ਹੁੰਦੇ ਨੇ ਮਹਾਰਾਜ ਕਹਿੰਦੇ ਉਨ੍ਹਾਂ ਨੂੰ ਫਲ ਕਿੰਨਾ ਮਿਲਦਾ ਹੈ -

ਇਕ ਜਗ ਕਰਨਾ ਹੋਵੇ ਹਜ਼ਾਰ੍ਹਾਂ ਰੁਪਿਆ ਲਗਦਾ ਹੈ। ਜੇ ਵਿਧੀਪੂਰਵਕ ਕਰਨਾ ਹੋਵੇ, ਪਹਿਲਾਂ ਤਾਂ ਹੈ ਹੀ ਨਹੀਂ ਕੋਈ ਬੰਦਾ ਜਿਹੜਾ ਯੱਗ ਕਰਾ ਦੇਵੇ, ਫੇਰ ਇਹ ਹੈ ਕਿ ਵਿਧੀ ਪੂਰੀ ਨਹੀਂ ਹੁੰਦੀ। ਵਿਰਲੇ ਕੇਸ ਦੇ ਵਿਚ ਕੋਈ ਜਗ ਹੋ ਜਾਵੇ ਤਾਂ ਹੋ ਜਾਵੇ। ਇਕ ਯੱਗ ਕਰਨ ਵਾਸਤੇ ਸਾਮੱਗਰੀ ਕਿੰਨੀ ਲਗਦੀ ਹੈ, ਕਿਉਂਕਿ ਅਧਿਆਤਮਕ ਇਤਿਹਾਸ ਦੇ ਅੰਦਰ ਬੜੀਆਂ ਕਥਾਵਾਂ ਆਉਂਦੀਆਂ ਨੇ ਜਿਹੜੀਆਂ ਸਾਨੂੰ ਵਿਚਾਰਨੀਆਂ ਚਾਹੀਦੀਆਂ ਨੇ। ਚਾਹੇ ਉਹ ਸਾਮ ਵਾਲਿਆਂ ਦੀ ਨੇ, ਚਾਹੇ ਉਹ ਵੇਦਾਂ ਵਾਲਿਆਂ ਦੀਆਂ ਨੇ, ਚਾਹੇ ਉਹ ਕਿਸੇ ਦੀਆਂ ਨੇ ਅਸੀਂ ਵਿਚਾਰ ਦੀ ਕਸਵੱਟੀ ਤੇ ਉਨ੍ਹਾਂ ਨੂੰ ਵਿਚਾਰਨਾਂ ਹੈ, ਮਿਲਦੇ ਜੁਲਦੇ ਵਿਚਾਰ ਉਹਦੀ ਦੇਖ ਕੇ ਅਸੀਂ ਉਹਦੇ ਵਿਚੋਂ ਨਤੀਜਾ ਕੱਢਣਾ ਹੈ ਕਿ ਮਤਲਬ ਕੀ ਹੋਇਆ? ਸਾਡੇ ਨਾਲ ਇਹ ਕੀ ਸਬੰਧ ਰਖਦਾ ਹੈ। ਪਾਂਡਵਾਂ ਦੇ ਮਨ ਵਿਚ ਇਹ ਖਿਆਲ ਆਇਆ ਕਿ ਯੁੱਧ ਬੜਾ ਭਾਰੀ ਹੋਇਆ ਹੈ। ਬਹੁਤ ਸਾਰੇ ਲੋਕ ਇਸ ਵਿਚ ਮਾਰੇ ਗਏ ਨੇ, ਚਿੱਤ ਸ਼ਾਂਤ ਨਹੀਂ ਹੁੰਦਾ ਕਿ ਕੋਈ ਤਰੀਕਾ ਸੋਚਿਆ ਜਾਵੇ। ਕ੍ਰਿਸ਼ਨ ਮਹਾਰਾਜ ਦੇ ਕੋਲ ਬੇਨਤੀ ਕੀਤੀ ਕਿ ਮਹਾਰਾਜ ਸਾਡੇ ਅੰਦਰ ਇਹ ਫੁਰਨਾ ਆ ਰਿਹਾ ਹੈ ਕਿ ਅਸੀਂ ਇਕ ਯੱਗ ਕਰੀਏ। ਉਹ ਕਹਿੰਦੇ ਕਰ ਲਓ। ਪਰ ਪੈਸਾ ਬੜਾ ਲੱਗੇਗਾ, ਸਾਧਨ ਬੜੇ ਜੁਟਾਉਣੇ ਪੈਣਗੇ। ਕਹਿਣ ਲੱਗੇ, ਅਸੀਂ ਸਾਰੇ ਤਿਆਰ ਹਾਂ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਫੇਰ ਮੈਨੂੰ ਇਹ ਸੇਵਾ ਦਿਓ, ਬਾਹਰਲੇ ਅਤਿਥੀਆਂ ਦੀ, ਮਹਿਮਾਨਾਂ, ਸਾਧੂਆਂ ਸੰਤਾਂ ਦੀ, ਸੇਵਾ ਦੇ ਵਿਚ ਮੈਂ ਉਨ੍ਹਾਂ ਦੇ ਚਰਨ ਧੋਵਾਂ ਤੇ ਉਨ੍ਹਾਂ ਦੀਆਂ ਜੂਠੀਆਂ ਪਤਲਾਂ ਮੈਂ ਆਪਣੇ ਹੱਥ ਨਾਲ ਚੁੱਕਾਂ। ਇਹ ਕ੍ਰਿਪਾ ਕਰਕੇ ਮੈਨੂੰ ਸੇਵਾ ਦਿਓ।

ਯੱਗ ਸ਼ੁਰੂ ਹੋ ਗਿਆ, ਬੜਾ ਸਮਾਂ ਲੰਘ ਗਿਆ, ਉਹਦੀ ਪੂਰਤੀ ਵਾਸਤੇ ਇਹ ਰੱਖਿਆ ਗਿਆ ਕਿ ਇਕ ਬਾਂਸ ਦੇ ਉਤੇ ਸੰਖ ਬੰਨ੍ਹ ਦਿਓ ਜਾਂ ਘੜਿਆਲ ਬੰਨ੍ਹ ਦਿਓ ਇਹ ਜਦੋਂ ਆਪਣੇ ਆਪ ਵੱਜ ਜਾਏਗੀ ਤਾਂ ਸਮਝ ਲਿਆ ਜਾਏਗਾ ਕਿ ਯੱਗ ਸੰਪੂਰਨ ਹੋ ਗਿਆ। ਯੱਗ ਦੀ ਸਮਾਪਤੀ ਹੋ ਗਈ ਲੇਕਿਨ ਕੁਛ ਵੀ ਨਾ ਹੋਇਆ, ਉਦਾਸ ਹੋ ਗਏ ਕਿ ਸਮਾਂ ਵੀ ਬੜਾ ਲੱਗਿਆ, ਧਨ ਬੜਾ ਲੱਗਿਆ, ਸਾਧੂ ਸੰਤ ਕੋਈ ਛੱਡਿਆ ਨਹੀਂ ਹੈ। ਵਜ੍ਹਾ ਕੀ ਹੈ ਕਿਥੇ ਸਾਡੇ ਤੋਂ ਗਲਤੀ ਰਹਿ ਗਈ ਕਿ ਯੱਗ ਦੀ ਸੰਪੂਰਨਤਾ ਨਹੀਂ ਹੋਈ।

ਕ੍ਰਿਸ਼ਨ ਮਹਾਰਾਜ ਨੂੰ ਪੁੱਛਿਆ, ਉਹ ਕਹਿਣ ਲੱਗੇ ਕਿ ਤੁਸੀਂ

ਕੋਈ ਬ੍ਰਹਮਵੇਤਾ ਪੁਰਸ਼ ਛੱਡ ਦਿਤਾ। ਕਹਿੰਦੇ ਮਹਾਰਾਜ ਅਸੀਂ ਕੋਈ ਨਹੀਂ ਛੱਡਿਆ। ਆਪ ਨੇ ਕਿਹਾ ਕਿ ਨਹੀਂ ਯਾਦ ਕਰੋ। ਕਹਿਣ ਲੱਗੇ ਨਹੀਂ ਮਹਾਰਾਜ ਸਾਡੇ ਕੋਲ ਜੋ ਸੂਚੀਆਂ ਪਹੁੰਚੀਆਂ ਨੇ। ਅਸੀਂ ਕੋਈ ਵੀ ਐਸਾ ਪੁਰਸ਼ ਨਹੀਂ ਛੱਡਿਆ, ਬ੍ਰਹਮਵੇਤੇ ਨੂੰ ਤਾਂ ਅਸੀਂ ਛੱਡਣਾ ਹੀ ਕੀ ਸੀ। ਹਰ ਪੱਧਰ ਦੇ ਬੰਦਿਆਂ ਨੂੰ ਅਸੀਂ ਬੁਲਾਇਆ ਸੀ। ਸਾਰਿਆਂ ਨੂੰ ਦਾਨ ਵੀ ਦਿੱਤਾ ਹੈ। ਆਪ ਕ੍ਰਿਪਾ ਕਰਕੇ ਦੱਸ ਦਿਓ ਜੇ ਅਸੀਂ ਕੋਈ ਛੱਡ ਦਿਤਾ।

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਇਕ ਅਭੇਦ ਅਵਸਥਾ ਦਾ ਵਿਅਕਤੀ ਹੈ ਜਿਸ ਦਾ ਨਾਮ ਬਾਲਮੀਕ ਹੈ। ਛੋਟੀ ਜਾਤ ਦਾ ਹੋਣ ਕਰਕੇ ਤੁਸੀਂ ਉਹਨੂੰ ਨਿਉਂਤਾ ਨਹੀਂ ਦਿਤਾ। ਕਿਉਂਕਿ ਉਹ ਚੰਡਾਲ ਜਾਤੀ ਨਾਲ ਸਬੰਧ ਰਖਦਾ ਹੈ। ਦੋ ਬਾਲਮੀਕ ਹੋਏ ਨੇ, ਇਕ ਬ੍ਰਾਹਮਣ ਹੋਇਆ ਹੈ, ਜਿਸ ਨੇ ਲਵ ਤੇ ਕੁਸ਼ ਨੂੰ ਪਾਲਿਆ। ਇਕ ਦੁਆਪਰ ਜੁੱਗ ਦੇ ਅਖੀਰ ਦੇ ਉਤੇ ਬਾਲਮੀਕ ਹੋਇਆ ਜਿਹੜਾ ਪੂਰਨ ਬ੍ਰਹਮਗਿਆਨੀ ਸੀ, ਜਿਸ ਨੇ ਇਸ ਯੱਗ ਦੇ ਵਿਚ ਸ਼ਮੂਲੀਅਤ ਕੀਤੀ। ਉਸ ਨੂੰ ਬੁਲਾਉਣ ਜਦੋਂ ਭੇਜਦੇ ਨੇ ਤਾਂ ਉਹ ਇਹ ਗੱਲ ਕਹਿੰਦਾ ਹੈ ਕਿ ਮੈਂ ਤੁਹਾਡੇ ਸ਼ਾਸਤਰਾਂ ਦੇ ਮੁਤਾਬਿਕ ਯੱਗ ਦੇ ਵਿਚ ਆਉਣ ਦਾ ਅਧਿਕਾਰੀ ਨਹੀਂ ਹਾਂ, ਮੇਰੀ ਜਾਤ ਛੋਟੀ ਹੈ। ਤੁਹਾਡੇ ਹਿਸਾਬ ਦੇ ਨਾਲ ਮੈਨੂੰ ਦੋਸ਼ ਲੱਗਣਾ ਹੈ। ਉਸ ਦੋਸ਼ ਨੂੰ ਦੂਰ ਕਰਨ ਵਾਸਤੇ ਮੈਨੂੰ ਇਕ ਯੱਗ ਦੀ ਲੋੜ ਹੈ, ਪਹਿਲਾਂ ਇਕ ਯੱਗ ਸਮਰਪਿਤ ਕਰੋ ਫੇਰ ਮੈਂ ਚੱਲਾਂਗਾ। ਪੰਜੇ ਪਾਂਡੋ ਵਾਰੀ-ਵਾਰੀ ਗਏ ਪਰ ਨਹੀਂ ਉਹਨੇ ਮੰਨਿਆ। ਕਹਿੰਦੇ ਮਹਾਰਾਜ ਸਾਡਾ ਤਾਂ ਪਹਿਲਾ ਹੀ ਯੱਗ ਸੰਪੂਰਨ ਨਹੀਂ ਹੋਇਆ, ਸਮਰਪਿਤ ਤਾਂ ਅਸੀਂ ਤਾਂ ਕਰੀਏ ਜੇ ਸਾਡਾ ਯੱਗ ਸੰਪੂਰਨ ਹੋ ਜਾਵੇ। ਉਸ ਵੇਲੇ ਕ੍ਰਿਸ਼ਨ ਮਹਾਰਾਜ ਕੋਲ ਬੁਲਾ ਕਿ ਦਰੋਪਤੀ ਨੂੰ ਸਮਝਾਇਆ ਕਿ ਬੀਬਾ! ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਜੋ ਅਭੇਦ ਅਵਸਥਾ ਵਿਚ ਪਹੁੰਚ ਚੁੱਕਿਆ ਹੈ, ਜਿਹਦੇ ਅੰਦਰ ਪੰਜੇ ਭਰਮਾਂ ਦਾ ਨਾਸ਼ ਹੋ ਗਿਆ। ਜਿਸਦੀ 'ਮੈਂ' ਪੂਰੀ ਤਰ੍ਹਾਂ ਨਾਲ ਖਤਮ ਹੋ ਗਈ, ਆਪ ਰਿਹਾ ਹੀ ਨਹੀਂ ਹੈ। ਐਸੇ ਮਹਾਂਪੁਰਸ਼ ਦੇ ਦਰਸ਼ਨ ਕਰਨ ਵਾਸਤੇ ਪੂਰੀ ਸ਼ਰਧਾ ਦੇ ਨਾਲ ਜੇ ਘਰੋਂ ਤੁਰੀਏ ਤਾਂ ਉਸ ਵੇਲੇ ਹਰ ਕਦਮ ਦਾ ਫਲ ਇਕ ਯੱਗ ਦਾ ਫਲ ਮਿਲਿਆ ਕਰਦਾ ਹੈ।

ਇਸੇ ਤਰ੍ਹਾਂ ਨਾਲ ਜਦੋਂ ਅਸੀਂ ਗੁਰੂ ਦੇ ਦਰ ਤੇ ਤੁਰਦੇ ਹਾਂ, ਘਰ ਤੋਂ ਇਰਾਦਾ ਕਰਦੇ ਹਾਂ ਕਿ ਸਤਿਸੰਗ 'ਚ ਜਾਣਾ ਹੈ, ਗੁਰੂ ਮਹਾਰਾਜ ਦੇ ਦਰਸ਼ਨ ਕਰਦੇ ਹਾਂ, ਤਾਂ ਸਾਡੇ ਪੁੰਨ ਕਰਮ ਉਸ ਵੇਲੇ ਤੋਂ ਬਣਨੇ ਸ਼ੁਰੂ ਹੋ ਜਾਂਦੇ ਨੇ।

ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਜਾਓ ਜਾ ਕੇ ਉਨ੍ਹਾਂ ਨੂੰ ਬੇਨਤੀ ਕਰੋ ਤੇ ਯੱਗ ਦੇ ਦਿਓ ਇਕ। ਉਸ ਵੇਲੇ ਦਰੋਪਤੀ ਗਈ, ਪੂਰਨ ਸ਼ਰਧਾ ਦੇ ਨਾਲ। ਸ਼ਰਧਾ ਦੇ ਕੁਛ ਪ੍ਰਤੀਕ ਹੁੰਦੇ ਨੇ, ਕੁਛ ਕਰਮ ਹੁੰਦੇ ਨੇ, ਜੋੜਾ ਲਾਹ ਕੇ, ਨੰਗੇ ਪੈਰੀਂ, ਭੇਟਾ ਆਪ ਚੁੱਕ ਕੇ, ਬਹੁਤ ਸ਼ਰਧਾ ਦੇ ਨਾਲ ਜਾ ਕੇ ਜਦੋਂ ਉਸ ਦੇ ਚਰਨਾਂ ਤੇ ਭੇਟਾ ਕੀਤੀ ਤਾਂ ਉਹੀ ਪ੍ਰਸ਼ਨ ਰੱਖਿਆ, ਬੇਨਤੀ ਕੀਤੀ। ਕਹਿੰਦੇ ਬੀਬਾ! ਮੈਂ ਤਾਂ ਪਹਿਲਾਂ ਹੀ ਕਹਿ ਚੁੱਕਿਆ ਹਾਂ ਕਿ ਇਕ ਯੱਗ ਦਾ ਫਲ ਮੈਨੂੰ ਦਿਓ।

ਉਹ ਕਹਿਣ ਲੱਗੀ ਹਾਂ, ਮਹਾਰਾਜ ਜਿਨ੍ਹਾਂ ਸ਼ਾਸਤਰਾਂ ਦੇ ਬਿਨਾ ਦੇ ਉਤੇ ਇਹ ਗੱਲ ਕਹਿ ਰਹੇ ਓਂ। ਉਨ੍ਹਾਂ ਵਿਚ ਇਹ ਲਿਖਿਆ ਹੋਇਆ ਹੈ ਕਿ ਕਿਸੇ ਤੱਤ ਬੇਤੇ ਮਹਾਂਪੁਰਸ਼ ਦੇ ਦਰਸ਼ਨ ਕਰਨ ਜਾਵੇ ਤਾਂ ਹਰ ਕਦਮ ਦਾ ਫਲ ਇਕ ਅਸ੍ਵਮੇਧ ਯੱਗ ਦੇ ਬਰਾਬਰ ਹੋਇਆ ਕਰਦਾ ਹੈ। ਮੁੜਦੇ ਹੋਏ ਕਦਮ ਤੁਸੀਂ ਪਾ ਲਿਓ, ਤੇ ਇਕ ਰੱਖ ਬਾਕੀ ਦੇ ਮੇਰੀ ਝੋਲੀ ਪਾ ਦਿਓ।

ਸੋ ਬਾਲਮੀਕ ਜੀ ਆ ਗਏ, ਆ ਕੇ ਜਦੋਂ ਪ੍ਰਸ਼ਾਦ ਛਕਿਆ, ਜਿਹੜਾ ਲੰਗਰ ਦਰੋਪਤੀ ਨੇ ਤਿਆਰ ਕਰਿਆ ਸੀ। ਸੰਖ ਅੱਧਾ ਵੱਜਿਆ। ਖੁਸ਼ੀ ਨਾ ਹੋਈ ਕਿ ਇਹ ਪੂਰਾ ਨਹੀਂ ਵੱਜਿਆ। ਫੇਰ ਗੱਲ ਆਈ ਕ੍ਰਿਸ਼ਨ ਮਹਾਰਾਜ ਕੋਲ। ਉਹ ਕਹਿੰਦੇ ਕਿਸੇ ਨੇ ਉਨ੍ਹਾਂ ਦੇ ਪ੍ਰਸ਼ਾਦੇ ਦੇ ਉਤੇ ਤਰਕ ਕੀਤੀ ਹੈ। ਉਨ੍ਹਾਂ ਦਾ ਜਿਹੜਾ ਖਾਣ ਦਾ ਤਰੀਕਾ ਸੀ ਉਸ ਦੇ ਉਤੇ ਕਿਸੇ ਨੇ ਤਰਕ ਕੀਤੀ ਹੈ। ਦਰੋਪਤੀ ਕਹਿਣ ਲੱਗੀ ਕਿ ਮੈਂ ਕਰੀ ਸੀ। ਕਹਿੰਦੇ ਕਿਉਂ? ਕਹਿਣ ਲੱਗੀ, ਮਹਾਰਾਜ ਮੈਂ ਛੱਤੀ ਪ੍ਰਕਾਰ ਦੇ ਭੋਜਨ ਬਣਾਏ ਸੀ ਤੇ ਉਹਨੇ ਅਲੱਗ ਕੋਈ ਗ੍ਰਹਿਣ ਨਹੀਂ ਕਰਿਆ। ਉਸ ਨੇ ਸਾਰੇ ਥਾਲੀ ਦੇ ਵਿਚ ਇਕੱਠੇ ਕਰ ਲਏ। ਤੇ ਮੇਰੇ ਮਨ 'ਚ ਆ ਗਿਆ ਕਿ ਛੋਟੀ ਜਾਤ ਹੈ ਇਹਨੂੰ ਖਾਣ ਦਾ ਪਤਾ ਨਹੀਂ ਹੈ, ਤਾਂ ਹੀ ਇਹਨੇ ਇਕੱਠਾ ਕਰ ਲਿਆ ਸਾਰਾ ਕੁਛ। ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਬੀਬਾ! ਇਥੇ ਤੂੰ ਬੜੀ ਭਾਰੀ ਗਲਤੀ ਕਰੀ ਹੈ। ਬ੍ਰਹਮਗਿਆਨੀ ਦੇ ਉਤੇ ਤਰਕ ਕਰਕੇ ਦੋਸ਼ ਲਗਦਾ ਹੈ। ਜਾਓ ਏਸ ਨੂੰ ਫੇਰ ਮਨਾਓ। ਦੁਬਾਰਾ ਮਨਾਇਆ ਤਾਂ ਉਸ ਵੇਲੇ ਸੰਖ ਬਹੁਤ ਜ਼ੋਰ ਨਾਲ ਵੱਜਿਆ। ਸ਼ੰਕਾ ਇਨ੍ਹਾਂ ਦੇ ਮਨ ਵਿਚ ਸੀ ਕਿ ਪਹਿਲਾਂ ਕਿਉਂ ਨਾ ਵੱਜਿਆ? ਬਾਲਮੀਕ ਨੂੰ ਪੁਛਿਆ ਕਿ ਮਹਾਰਾਜ, ਤੁਸੀਂ ਸਾਰੇ ਖਾਣੇ ਇਕੱਠੇ ਕਿਉਂ ਕਰੇ। ਕਹਿਣ ਲੱਗੇ, ਬੇਟਾ! ਹਰ ਚੀਜ਼ ਦੀ ਮਰਿਆਦਾ ਹੁੰਦੀ ਹੈ। ਮਰਿਆਦਾ ਤੋਂ ਬਾਹਰ ਚਾਹੇ ਕੋਈ ਵੀ ਕੰਮ ਕਰ ਲਓ, ਉਹ ਫਲ ਨਹੀਂ ਦਿਆ ਕਰਦਾ। ਹੁਣ ਮੈਂ ਤੁਹਾਡੇ ਆਇਆ ਸੀ, ਮੈਂ ਭੋਗ ਲਵਾਏ ਬਗੈਰ ਪ੍ਰਸ਼ਾਦਾ ਨਹੀਂ ਛਕਦਾ।

ਸਾਡੇ ਵੀ ਇਹੀ ਹੈ ਕਿ ਜਦੋਂ ਅਸੀਂ ਗੁਰੂ ਨੂੰ ਭੋਗ ਲਵਾਏ ਤੋਂ ਬਿਨਾਂ ਅੰਨ ਛਕਦੇ ਹਾਂ ਤਾਂ ਉਹ ਪਾਪ ਦਾ ਅੰਨ ਹੋਇਆ ਕਰਦਾ ਹੈ। ਭੋਗ ਲਵਾਉਣਾ ਹੀ ਪੈਂਦਾ ਹੈ ਗੁਰੂ ਨੂੰ, ਦੇਵਤੇ ਨੂੰ। ਜਿਸ ਵੀ ਇਸ਼ਟ ਨੂੰ ਮੰਨਦੇ ਹੋ।

ਸੋ ਬਾਲਮੀਕ ਨੇ ਕਿਹਾ ਕਿ ਮੈਂ ਭੋਗ ਲਵਾਉਣਾ ਸੀ, ਮਰਿਆਦਾ ਇਹ ਸੀ ਕਿ ਬ੍ਰਹਮਗਿਆਨੀ ਜੋ ਹੋਇਆ ਕਰਦਾ ਹੈ ਉਹ ਸਿਰਫ ਅੱਠ ਗਰਾਹੀਆਂ ਪ੍ਰਸ਼ਾਦਾ ਛਕਿਆ ਕਰਦਾ ਹੈ, ਇਸ ਤੋਂ ਵੱਧ ਉਹਨੂੰ ਦੋਸ਼ ਲਗਦਾ ਹੈ। ਜੋ ਬਾਨ ਪ੍ਰਸਤ ਹੁੰਦਾ ਹੈ ਉਹ ਸੋਲ੍ਹਾਂ ਗ੍ਰਾਹੀਆਂ ਖ਼ੁਰਾਕ ਹੈ। ਜੋ ਗ੍ਰਹਿਸਤੀ ਹੈ ਉਹਦੀ 24 ਗ੍ਰਾਹੀਆਂ ਖ਼ੁਰਾਕ ਹੈ। ਜੋ ਬ੍ਰਹਮਚਾਰੀ ਹੋਇਆ ਕਰਦਾ ਹੈ ਉਹਦੀ 32 ਗ੍ਰਾਹੀਆਂ ਖ਼ੁਰਾਕ ਹੈ ਤੇ ਮੈਂ ਅੱਠ ਛਕਣੀਆਂ ਸੀ। ਭੋਜਨ ਤੁਹਾਡਾ 36 ਪ੍ਰਕਾਰ ਦਾ ਸੀ ਉਹਦੇ ਵਿਚ ਭਗਵਾਨ ਨੂੰ ਕਿਹੜੀ ਚੰਗੀ ਲਗਦੀ ਸੀ, ਕਿਹੜੀ ਨਹੀਂ ਲਗਦੀ ਸੀ। ਇਸ ਕਰਕੇ ਬੀਬਾ ਜੋ ਬ੍ਰਹਮਗਿਆਨੀ ਮਹਾਂਪੁਰਸ਼ ਹੁੰਦਾ ਹੈ ਉਹਦਾ ਭੋਗ ਬਾਹਰ ਅਰਦਾਸ ਨਾਲ ਨਹੀਂ ਲਗਦਾ। ਪਹਿਲੀ ਗ੍ਰਾਹੀ ਭੋਗ ਹੋਇਆ ਕਰਦਾ ਹੈ, ਕਿਉਂਕਿ ਉਹ ਚਿੰਤਨ ਕਰਕੇ ਸਰਬ ਵਿਆਪਕ ਪ੍ਰਮੇਸ਼ਰ ਦੇ ਸਾਰੇ ਰਸਾਂ ਨੂੰ ਉਹ ਇਹ ਜਾਣ ਕੇ-

***ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ ਅੰਗ - 23***

ਸੋ ਇਸ ਕਰਕੇ ਮੈਂ ਸਾਰਾ ਕੁਛ ਇਕੱਠਾ ਕਰ ਲਿਆ ਸੀ। ਗੱਲ ਸਮਝ ਪੈ ਗਈ।

ਸਾਧਸੰਗਤ ਜੀ! ਐਨੀ ਲੰਮੀ ਚੌੜੀ ਬੇਨਤੀ ਕਰਨ ਤੋਂ ਮੇਰਾ ਇਹ ਮਤਲਬ ਹੈ ਕਿ ਯੱਗ ਕਰਨ ਵਾਸਤੇ ਕਿੰਨੀ ਖੇਚਲ ਹੋਈ ਤੇ ਗੁਰੂ ਮਹਾਰਾਜ ਨੇ ਕਿੰਨੀ ਛੋਟ ਦੇ ਦਿੱਤਾ। ਜੇ ਕੋਈ ਇਹ ਕਹੇ ਕਿ ਇਹ ਅਤਿਕਥਨੀ ਹੈ ਤਾਂ ਬਿਲਕੁਲ ਗਲਤ ਹੈ। ਇਹ ਬਾਣੀ ਨਾ ਗੁਰੂ ਨਾਨਕ ਸਾਹਿਬ ਦੀ ਕਿਰਤ ਹੈ ਨਾ ਕਿਸੇ ਹੋਰ ਦੀ। ਬੜੀ ਗਲਤੀ ਨਾਲ ਅਸੀਂ ਇਹ ਕਹਿ ਦਿੰਦੇ ਕਿ ਗੁਰੂ ਚੌਥੇ ਪਾਤਸ਼ਾਹ ਮਹਾਰਾਜ ਨੇ ਇਹ ਕਰਵਾਇਆ, ਅਸੀਂ ਭੁੱਲ ਜਾਂਦੇ ਹਾਂ ਕਿ ਗੁਰੂ ਦਸ਼ਮੇਸ਼ ਪਿਤਾ ਨੇ ਕਿਹਾ ਕਿ ਇਥੇ ਗਿਣਤੀ ਨਾ ਕਰਿਓ, ਇਕੋ ਜੋਤ ਹੈ। ਵੱਖ-ਵੱਖ ਨਹੀਂ ਹੈ ਜੋਤ, ਗੁਰੂ ਜੋਤ ਇੱਕੋ ਹੀ ਹੈ। ਉਹ ਚਾਹੇ ਗੁਰੂ ਅੰਗਦ ਸਾਹਿਬ ਦੇ ਸਰੀਰ ਵਿਚ ਹੈ, ਚਾਹੇ ਗੁਰੂ ਉਹ ਗੁਰੂ ਗ੍ਰੰਥ ਸਾਹਿਬ ਦੇ ਸਰੀਰ ਵਿਚ ਹੈ। ਜੋਤ ਇੱਕ ਹੈ। ਇਹਦੇ ਵਿਚ ਵੰਡ ਨਹੀਂ ਕੀਤੀ ਜਾ ਸਕਦੀ। ਸੋ ਗੁਰੂ ਦੀ ਜੋ ਬਾਣੀ ਹੈ ਮਹਾਰਾਜ ਫੁਰਮਾਨ ਕਰਦੇ ਨੇ -

***ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥***

***ਅੰਗ – 722***

ਮੈਂ ਨਹੀਂ ਕੁਛ ਵੀ ਕਹਿ ਰਿਹਾ। ਬਾਣੀ ਆ ਰਹੀ ਹੈ ਮਰਦਾਨਿਆ! ਰਬਾਬ ਸੁਰ ਕਰ। ਬੜੀ ਗਲਤੀ ਦੇ ਨਾਲ ਸਾਡੇ ਅੱਜਕਲ੍ਹ ਦੇ ਪ੍ਰੋਫੈਸਰ ਲਿਖਦੇ ਨੇ ਤੇ ਗੁਰੂ ਨਾਨਕ ਸਾਹਿਬ ਦੇ ਉਤੇ ਪ੍ਰਭਾਵ ਸੀ ਫਲਾਣੀ ਚੀਜ਼ ਦਾ, ਫਲਾਣੀ ਚੀਜ਼ ਦਾ। 'ਆਤਮ ਮਾਰਗ' ਸਾਡਾ ਜੋ ਛਪਦਾ ਹੈ ਉਹਦੇ ਵਿਚ ਮੈਂ ਬੜੀ ਲੰਮੀ ਚੌੜੀ ਚਰਚਾ ਕਰੀ ਹੈ। ਇਹ ਬਾਣੀ ਕਿਸੇ ਦੀ ਕਿਰਤ ਨਹੀਂ ਹੈ, ਨਾ ਗੁਰੂਆਂ ਦੀ ਕਿਰਤ ਹੈ, ਇਹ ਬਾਣੀ ਧੁਰ ਦਰਗਾਹ ਤੋਂ ਆਈ ਹੈ –

***ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥***

***ਅੰਗ – 628***

ਮਹਾਰਾਜ ਕਹਿੰਦੇ –

***ਹਉ ਆਪਹੁ ਬੋਲਿ ਨ ਜਾਣਦਾ***
***ਮੈ ਕਹਿਆ ਸਭੁ ਹੁਕਮਾਉ ਜੀਉ ॥*** ***ਅੰਗ – 763***

ਆਹ ਜਿਹੜੇ ਸ਼ਰਧਾਹੀਨ ਪੁਰਸ਼ ਕਹਿ ਦਿੰਦੇ ਨੇ ਕਿ ਗੁਰੂ ਨਾਨਕ ਸਾਹਿਬ ਦੇ ਉਤੇ ਇਹਦਾ ਅਸਰ ਸੀ, ਉਹਦਾ ਅਸਰ ਸੀ, ਇਹ ਬਿਲਕੁਲ ਗਲਤ ਹੈ, ਐਲਜਬਰੇ ਦਾ ਤੁਸੀਂ ਸਵਾਲ ਕੱਢ ਲਓ, ਫਾਰਮੂਲਾ ਚਾਹੇ ਕੋਈ ਹੋਵੇ ਲੇਕਿਨ ਜਵਾਬ ਇਕ ਹੈ। ਸਤਿ ਦਾ ਖੋਜੀ ਜਦੋਂ ਸਤਿ ਤੇ ਪਹੁੰਚਦਾ ਹੈ, ਚਾਹੇ ਇਸਲਾਮ ਦਾ, ਚਾਹੇ ਉਹ ਵੇਦ ਵਾਲਾ ਹੈ, ਚਾਹੇ ਉਹ ਕੋਈ ਹੋਰ ਹੈ। ਸਤਿ ਤਾਂ ਸਤਿ ਹੀ ਹੈ, ਇਹ ਇਕੋ ਹੀ ਹੈ, ਦੋ ਨਹੀਂ ਹੋਇਆ ਕਰਦੇ। ਸੋ ਗੁਰੂ ਦੀ ਬਾਣੀ ਜੋ ਹੈ ਇਹ ਧੁਰ ਕੀ ਬਾਣੀ ਹੈ, ਸਾਨੂੰ ਨਿਸ਼ਚਾ ਰੱਖਣਾ ਚਾਹੀਦਾ ਹੈ। ਇਹ ਅੱਖਰ ਨਹੀਂ ਹਨ, ਇਨ੍ਹਾਂ ਵਿਚ ਸ਼ਕਤੀ ਹੈ ਬਹੁਤ। ਜਿਵੇਂ ਇਲੈਕਟ੍ਰਿਕ ਕਰੰਟ ਹੁੰਦਾ ਹੈ ਇਸ ਤਰ੍ਹਾਂ ਹੈ, ਉਹਦੀ ਛਹੁ ਹੋਣ ਦਾ ਤਰੀਕਾ ਹੁੰਦਾ ਹੈ ਕਿ ਅਸੀਂ ਕਿਵੇਂ ਬਾਣੀ ਤੱਕ ਪਹੁੰਚ ਸਕਦੇ ਹਾਂ। ਮਹਾਰਾਜ ਕਹਿੰਦੇ ਜੇ ਇਹ ਜਾਣ ਜਾਵੇ ਨਾ ਦਿਲ ਦੇ ਵਿਚ, ਬਾਣੀ ਦੀ ਗੱਲ ਸਮਝ ਜਾਵੇ, ਕਰੰਟ ਲਾਈਨ ਸਾਡੀ ਜੁੜ ਜਾਵੇ ਬਾਣੀ ਦੇ ਨਾਲ, ਤੇ ਉਸ ਸ਼ਕਤੀ ਦੇ ਨਾਲ ਸਾਡਾ ਜੋੜ ਹੋ ਜਾਵੇ ਤਾਂ ਫੇਰ ਮਹਾਰਾਜ ਕਹਿੰਦੇ ਕੀ ਹੋਏਗਾ ?

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ ॥*** ***ਅੰਗ – 797***

ਹਰਿ ਨਾਮ ਅੰਦਰ ਆਏਗਾ। ਜੇ ਬਾਣੀ ਦੇ ਨਾਲ ਨਹੀਂ ਹੈ, ਫੇਰ ਬੜੇ ਯਤਨ ਕਰਨੇ ਪੈਂਦੇ ਨੇ, ਬੜੀ ਮਿਹਨਤ ਕਰਨੀ ਪੈਂਦੀ ਹੈ। ਸੋ ਮੈਂ ਇਹ ਬੇਨਤੀ ਕਰਦਾ ਸੀ, ਇਹ ਕੋਈ ਅਤਿਕਥਨੀ ਨਹੀਂ ਹੈ,

ਬਾਣੀ ਦੇ ਅਰਥਾਂ ਦਾ ਅਨਰਥ ਕਰ ਦੇਣਾ ਬਹੁਤ ਵੱਡੀ ਸਾਡੀ ਭੁੱਲ ਹੈ। ਆਦਮੀ ਦੀ ਮਤ ਅਸੀਂ ਵਿਚ ਰਲਾ ਕੇ ਅਗਰ-ਮਗਰ ਕਰਕੇ ਬਾਣੀ ਦੇ ਅਰਥ ਸਪਸ਼ਟ ਦੀ ਥਾਂ ਦੇ ਉਤੇ, ਆਪਣਾ ਮੰਤਵ ਸਿੱਧ ਕਰਨ ਵਾਸਤੇ ਬਾਣੀ ਦੀ ਗੱਲ ਕਰ ਲੈਂਦੇ ਹਾਂ।

ਇਕ ਬਹੁਤ ਵੱਡੇ ਪ੍ਰੋਫੈਸਰ ਪ੍ਰਿੰਸੀਪਲ ਸੀ, ਉਨ੍ਹਾਂ ਨੇ ਬਹੁਤ ਕਿਤਾਬਾਂ ਲਿਖੀਆਂ ਨੇ। ਮੇਰੇ ਬੜੇ ਚੰਗੇ ਮਿੱਤਰ ਸੀ, ਨੇੜੇ ਦੇ ਤੇ ਮੈਂ ਕਈ ਕਿਤਾਬਾਂ ਦਾ ਰਿਵਿਊ ਲਿਖਿਆ, ਜਦੋਂ ਮੈਂ ਦੇਖਾਂ ਤਾਂ ਉਹਦੇ ਵਿਚੋਂ ਉਹਦੀਆਂ ਹੀ ਟੂਕਾਂ ਆਉਣ, ਟੂਕ ਬੜੀ ਮਹੱਤਵਪੂਰਨ ਜਿਹੜੀ ਸਾਡੇ ਉਤੇ ਬੜਾ ਜ਼ਬਰਦਸਤ ਅਸਰ ਪਾਉਣ ਵਾਲੀ। ਉਹਦੇ ਵਿਚ ਇਕ ਤਾਂ ਇਹ ਸੀ-

***ਜੇ ਜੀਵੈ ਪਤਿ ਲਥੀ ਜਾਇ ॥***
***ਸਭੁ ਹਰਾਮੁ ਜੇਤਾ ਕਿਛੁ ਖਾਇ ॥*** ***ਅੰਗ - 142***

ਇਹਦੇ ਵਿਚ ਉਸਦਾ ਜੋ ਅਸਲੀ ਮੰਤਵ ਸੀ ਉਹਨੂੰ ਆਪਣੇ ਨਾਲ ਜੋੜ ਲਿਆ। ਜੋੜ ਕੇ ਅਨਰਥਾਂ ਵਿਚ ਚਲੇ ਗਏ। ਅਰਥ ਦਾ ਅਨਰਥ ਕਰਕੇ ਸਾਨੂੰ ਬਹੁਤ ਨੁਕਸਾਨ ਉਠਾਉਣਾ ਪਿਆ ਤੇ ਮੈਂ ਉਹਨੂੰ ਕਿਹਾ ਕਿ ਪ੍ਰਿੰਸੀਪਲ ਸਾਹਿਬ ਤੁਸੀਂ ਬੜਾ ਭਾਰੀ ਪਾਪ ਕਰਿਆ। ਚੰਗਾ ਹੋਵੇ ਤੁਸੀਂ ਇਹਦਾ ਸੋਧ ਪੱਤਰ ਭੇਜੋ। ਦੱਸ ਦਿਓ ਲੋਕਾਂ ਨੂੰ ਕਿ ਮੇਰੇ ਤੋਂ ਗਲਤ ਅਰਥ ਹੋ ਗਿਆ।

ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਵਿਚ 'ਪਤਿ' ਦਾ ਅੱਖਰ ਆਉਂਦਾ ਹੈ, ਕਿਤੇ ਵੀ ਦੁਨਿਆਵੀ ਪਤਿ ਨਾਲ ਸਬੰਧ ਨਹੀਂ ਰਖਦੀ। ਦੁਨਿਆਵੀ ਪਤਾਂ ਹਉਮੈ ਦੀਆਂ ਪਤਾਂ ਨੇ। ਹਉਮੈ ਦੀ ਪਤ ਜਿਵੇਂ ਇਕ ਬੱਚਾ ਪਿਉ ਦੇ ਆਖੇ ਨਾ ਲੱਗਿਆ, ਦੱਸ ਬੰਦਿਆਂ ਦੇ ਵਿਚ ਪਿਉ ਨੇ ਕਹਿਣਾ ਹੈ ਕਿ ਮੇਰੀ ਪਤਿ ਲਹਿ ਗਈ। ਮੇਰਾ ਤਾਂ ਸਭ ਖਾਣਾ ਪੀਣਾ ਹਰਾਮ ਹੋ ਗਿਆ। ਮਾਰ ਦਿਓ ਆਪਣੇ ਪੁੱਤਰ ਨੂੰ। ਘਰਵਾਲੀ ਨਾਲ ਝਗੜਾ ਹੋ ਗਿਆ ਤੇ ਪਤ ਲਹਿ ਗਈ। ਹਉਮੈ ਦੀਆਂ ਪਤਾਂ ਤਾਂ ਗਈਆਂ ਗਵਾਈਆਂ ਮਹਾਰਾਜ ਕਹਿੰਦੇ ਨੇ -

***ਵਿਣੁ ਨਾਵੈ ਪਤਿ ਗਇਆ ਗਵਾਇ ॥*** ***ਅੰਗ - 142***

ਨਾਮ ਦੀ ਪਤ ਦਾ ਜ਼ਿਕਰ ਕੀਤਾ ਹੈ।

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥***
***ਨਾਨਕ ਅਵਰੁ ਨ ਜੀਵੈ ਕੋਇ ॥***
***ਜੇ ਜੀਵੈ ਪਤਿ ਲਥੀ ਜਾਇ ॥***
***ਸਭੁ ਹਰਾਮੁ ਜੇਤਾ ਕਿਛੁ ਖਾਇ ॥*** ***ਅੰਗ - 142***

ਦੂਸਰਾ ਮੈਂ ਕਿਹਾ ਤੁਸੀਂ ਹੋਰ ਲਿਖਿਆ ਹੈ ਕਿ ਬਾਬਰ ਨੇ ਜਦੋਂ ਯੁੱਧ ਕੀਤਾ ਏਮਨਾਬਾਦ ਦੇ ਵਿਚ ਐਨੀ ਕਤਲਾਮ ਗੁਰੂ ਨਾਨਕ ਪਾਤਸ਼ਾਹ ਨੇ ਦੇਖੀ ਕਿ ਉਨ੍ਹਾਂ ਨੇ ਵਾਹਿਗੁਰੂ ਨੂੰ ਵੀ ਉਲ੍ਹਾਮਾ ਦੇ ਦਿੱਤਾ। ਸਾਰੇ ਹੀ ਕਹਿੰਦੇ ਨੇ, ਮੈਂ ਹਰ ਥਾਂ ਦੇ ਉਤੇ ਸੁਣਦਾ ਹਾਂ। ਉਲ੍ਹਾਂਭੇ ਦੇ ਵਿਚ ਕਿਹਾ ਕਿ –

***ਏਤੀ ਮਾਰ ਪਈ ਕੁਰਲਾਣੇ ਤੈ ਕੀ ਦਰਦੁ ਨ ਆਇਆ॥***

ਸੰਬੋਧਨ ਕੀਤਾ ਵਾਹਿਗੁਰੂ ਨੂੰ, ਪ੍ਰਸ਼ਨ ਕੀਤਾ ਕਿ ਐਨੀ ਮਾਰ ਪੈਣ ਦੇ ਨਾਲ ਤੈਨੂੰ ਦਰਦ ਨਾ ਕੋਈ ਵੀ ਆਇਆ?

***ਕਰਤਾ ਤੂੰ ਸਭਨਾ ਕਾ ਸੋਈ॥***
***ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥***
***ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*** ***ਅੰਗ – 360***

ਜੇ ਸ਼ੇਰ ਗਾਈਆਂ ਦੇ ਵਿਚ ਚਲਿਆ ਜਾਵੇ, ਤਾਂ ਫੇਰ ਖਸਮ ਤੋਂ ਪੁੱਛ ਹੁੰਦੀ ਹੈ। ਮੈਂ ਕਿਹਾ ਇਹਦਾ ਮਤਲਬ ਪਤਾ ਕੀ ਹੋਇਆ। ਮੈਨੂੰ ਦੋ ਮਿੰਟ ਵਾਸਤੇ, ਪੰਜ ਮਿੰਟ ਵਾਸਤੇ ਇਹ ਸਮਝ ਲਓ ਕਿ ਮੈਂ ਸਿੱਖਾਂ ਨਾਲ ਸਬੰਧ ਨਹੀਂ ਰਖਦਾ। ਮੈਂ ਹੁਣ ਤਰਕ ਕਰਦਾ ਹਾਂ ਤੁਹਾਡੇ ਉਤੇ। ਜੋ ਸਿੱਖੀ ਸਿਧਾਂਤ ਗੁਰੂ ਨਾਨਕ ਪਾਤਸ਼ਾਹ ਨੇ ਦਿੱਤਾ ਹੈ, ਉਹਦਾ ਤੁਸੀਂ ਆਧਾਰ ਖਤਮ ਕਰ ਦਿੱਤਾ। ਜਿਸ ਇਮਾਰਤ ਦੀ ਬੁਨਿਆਦ ਖਤਮ ਹੋ ਜਾਵੇ ਉਹ ਇਮਾਰਤ ਕਦੇ ਵੀ ਖੜ੍ਹੀ ਨਹੀਂ ਰਹਿੰਦੀ। ਤ੍ਰੇੜ ਆ ਜਾਣਗੇ, ਟੁੱਟ ਜਾਏਗੀ। ਜਦੋਂ ਗੁਰੂ ਨਾਨਕ ਪਾਤਸ਼ਾਹ ਨੂੰ ਮੂਲ ਮੰਤਰ ਦੀ ਪ੍ਰਾਪਤੀ ਹੋਈ ਤੇ ਹੁਕਮ ਹੋਇਆ ਕਿ ਹੇ ਨਾਨਕ! ਤੂੰ ਆਪਣੀ ਮੋਹਰ ਲਾ।

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਅੰਗ – 1***

ਅਸੀਂ ਇਹਦੇ ਵੀ ਅਰਥ ਦੇ ਅਨਰਥ ਕਰ ਦਿੱਤੇ। ਅਸੀਂ ਕਿਹਾ ਕਿ ਆਦਿ ਵਿਚ ਵੀ ਉਹ ਸੱਚ ਸੀ, ਜੁਗਾਦਿ ਵਿਚ ਵੀ ਸੱਚ ਸੀ, ਹੁਣ ਵੀ ਸੱਚ ਹੈ, ਜਦੋਂ ਕੁਛ ਨਹੀਂ ਹੋਏਗਾ ਫੇਰ ਵੀ ਸੱਚ ਹੋਏਗਾ। ਇਸ ਵਿਚ ਅਸੀਂ ਵਾਹਿਗੁਰੂ ਨੂੰ ਅੱਡ ਕਰ ਦਿੱਤਾ। ਗੁਰੂ ਕਹਿੰਦੇ ਨੇ ਜਿਹੜੀ ਰਚਨਾ ਹੈ, ਉਹ ਤੇ ਸਤਿ ਦੋ ਚੀਜ਼ਾਂ ਨਹੀਂ ਹੈਗੀਆਂ। ਉਹ ਸਤਿ ਹੀ ਪਸਰਿਆ ਹੋਇਆ ਹੈ।

***ਪਾਰਬ੍ਰਹਮ ਕੇ ਸਗਲੇ ਠਾਉ॥***
***ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥*** ***ਅੰਗ – 275***

***ਪਸਰਿਓ ਆਪਿ ਹੋਇ ਅਨਤ ਤਰੰਗ॥***
***ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥***

***ਜੈਸੀ ਮਤਿ ਦੇਇ ਤੈਸਾ ਪਰਗਾਸੁ ॥***
***ਪਾਰਬ੍ਰਹਮੁ ਕਰਤਾ ਅਬਿਨਾਸ ॥***
***ਸਦਾ ਸਦਾ ਸਦਾ ਦਇਆਲ ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥*** ***ਅੰਗ – 275***

ਆਪ ਪਸਰਿਆ ਹੈ। ਇਹਦੇ ਵਿਚ ਸਿਧਾਂਤਕ ਟੂਕ ਹੈ ਬੜੀ ਜ਼ਬਰਦਸਤ ਜਿਹੜੀ ਸਾਡੇ ਨਾਲ ਸਬੰਧ ਰੱਖਦੀ ਹੈ। ਜਿਹਨੂੰ ਸਾਨੂੰ ਸਮਝਣਾ ਚਾਹੀਦਾ ਹੈ, ਜੇ ਅਸੀਂ ਨਹੀਂ ਸਮਝਦੇ ਅਸੀਂ ਸਮਝ ਨਹੀਂ ਸਕਦੇ ਬਾਣੀ। ਇਸੇ ਭੁਲੇਖੇ ਦੇ ਵਿਚ ਰਹਾਂਗੇ ਕਿ ਵਾਹਿਗੁਰੂ ਹੋਰ ਹੈ ਤੇ ਸੰਸਾਰ ਹੋਰ ਹੈ। ਮਹਾਰਾਜ ਕਹਿੰਦੇ ਇਹ ਸੰਸਾਰ ਤੇ ਪ੍ਰਮੇਸ਼ਰ ਦੇ ਵਿਚ ਫਰਕ ਨਹੀਂ ਹੈ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥***
***ਅੰਗ – 846***

ਆਪ ਹੀ ਉਹਨੇ –

***ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥*** ***ਅੰਗ – 463***

ਮੌਜ ਹੈ ਪ੍ਰਮੇਸ਼ਰ ਦੀ, ਅਸੀਂ ਦਖਲ ਕੀ ਦੇ ਸਕਦੇ ਹਾਂ। ਸਾਨੂੰ ਜੀਵ ਦੀ ਉਪਾਧੀ ਮਿਲ ਗਈ। ਸਾਡੀ ਸੀਮਾ ਦੇ ਵਿਚ ਸੋਚ ਆ ਗਈ, ਸੀਮਾ ਵਿਚ ਸਾਡੀਆਂ ਅੱਖਾਂ ਆ ਗਈਆਂ, ਸੀਮਾ ਵਿਚ ਸਾਡੇ ਕੰਨ ਆ ਗਏ। ਸੀਮਾ ਵਿਚ ਸਾਡੀਆਂ ਵਾਸ਼ਨਾਵਾਂ ਆ ਗਈਆਂ। ਸਾਰੀਆਂ ਚੀਜ਼ਾਂ ਨੇ ਸਾਨੂੰ ਸੀਮਾ ਵਿਚ ਲਿਆ ਦਿਤਾ, ਹੱਦ ਦੇ ਵਿਚ ਲਿਆ ਦਿੱਤਾ ਕਿ ਤੁਸੀਂ ਅਗੰਮ ਤੇ ਅਗੋਚਰ ਦੇ ਬਾਰੇ ਨਹੀਂ ਜਾਣ ਸਕਦੇ। ਤੁਸੀਂ ਪ੍ਰਕ੍ਰਿਤੀ ਦੀ ਹੱਦ ਤੱਕ ਜਾ ਨਹੀਂ ਸਕਦੇ। ਜੇ ਅਗੰਮ ਤੇ ਅਗੋਚਰ ਨੂੰ ਜਾਨਣਾ ਹੈ, ਤਾਂ ਨਾਮ ਦਾ ਸਾਧਨ ਕਰੋ। ਨਾਮ ਦੇ ਨਾਲ ਕੀ ਹੋਏਗਾ, ਤੁਹਾਡੀ ਇਹ ਜਿਹੜੀ ਹੁਣ ਵਾਲੀ ਸੁਰਤ ਹੈ, ਤੁਹਾਡੀ ਬਿਰਤੀ ਹੈ ਇਹ ਘੜੀ ਜਾਏਗੀ। ਤੁਹਾਡੇ ਤੋਂ ਇਹ ਜਿਹੜੀ ਬੁੱਧੀ ਹੈ ਇਹ ਲੈ ਲਈ ਜਾਏਗੀ। ਇਸ ਬੁੱਧ ਨੂੰ ਬਦਲ ਕਰਕੇ ਸਿੱਧ ਦੇ ਵਿਚ ਕੀਤਾ ਜਾਏਗਾ।

***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥***
***ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥*** ***ਅੰਗ – 8***

ਜਿਹੜੀ ਸੁਰਾ ਸਿਧਾਂ ਕੀ ਜਿਹੜੀ ਸਿੱਧ ਹੈ beyond ਪ੍ਰਕ੍ਰਿਤੀ ਦੇ ਅਗਾਂਹ ਵੀ ਦੇਖ ਸਕਦੀ ਹੈ, ਨਿਰਗੁਣ ਦੇ ਵਿਚ ਉਹਦੀ ਪਹੁੰਚ ਹੋ ਸਕਦੀ ਹੈ। ਇਹ ਜਿਹੜੀ ਸਾਡੀ ਬੁੱਧ ਹੈ, ਪੜ੍ਹਾਈ ਲਿਖਾਈ ਦੇ ਜ਼ੋਰ ਨਾਲ ਅਸੀਂ ਅਰਥ ਕਰਦੇ ਹਾਂ, ਇਹ ਨਹੀਂ ਉਥੇ ਪਹੁੰਚ ਸਕਿਆ

ਕਰਦੀ। ਜਦੋਂ ਤੱਕ ਨਾਮ ਦੀ ਪ੍ਰਾਪਤੀ ਨਾ ਹੋਵੇ ਕਿਉਂਕਿ ਭਾਈ ਵੀਰ ਸਿੰਘ ਜੀ ਲਿਖਦੇ ਨੇ –

*ਜਿਨ੍ਹਾਂ ਉਚਜਾਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲੱਗ ਜਾਣ ਓਥੇ,*
*ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਜਾਰੀਆਂ।*
*'ਗਜਾਨੀ' ਸਾਨੂੰ ਹੋੜਦਾ ਤੇ "ਵਹਿਮੀ ਢੋਲਾ" ਆਖਦਾ ਏ,*
*"ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।"*
*"ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।"*

***ਭਾਈ ਵੀਰ ਸਿੰਘ ਜੀ***

ਅਸੀਂ ਕਿਤੇ ਹੋਰ ਪਹੁੰਚ ਗਏ, ਸਾਨੂੰ ਹੋਰ ਬੁੱਧੀ ਪ੍ਰਾਪਤ ਹੋਈ।

ਭਾਈ ਘਨਈਆ ਪਾਣੀ ਪਿਲਾਈ ਜਾਂਦਾ ਹੈ, ਉਹਦੇ ਉਤੇ ਕੋਈ ਵਾਰ ਨਹੀਂ ਕਰਦਾ। ਬਹੁਤ ਭਾਰੀ ਯੁੱਧ ਹੋਇਆ ਮੁਗਲ ਖਾਂ ਰੋਪੜ ਦਾ, ਅੱਜ ਇਰਾਦਾ ਕਰਕੇ ਤੁਰਿਆ ਸੀ ਕਿ ਜਾਂ ਮੈਂ ਆਪ ਮਾਰਿਆ ਜਾਵਾਂਗਾ, ਜਾਂ ਗੁਰੂ ਸਾਹਿਬ ਨੂੰ ਸ਼ਹੀਦ ਕਰ ਦੇਵਾਂਗਾ, ਜਾਂ ਫੜ ਲਿਆਵਾਂਗਾ। ਵਾਪਸ ਨਹੀਂ ਆਵਾਂਗਾ। ਬਹੁਤ ਵੱਡੀ ਫੌਜ ਲੈ ਕੇ ਚੜ੍ਹਦਾ ਹੈ। ਦਿਨ ਭਰ ਯੁੱਧ ਦੇ ਬਾਅਦ ਗੁਰੂ ਮਹਾਰਾਜ ਪੁੱਛਦੇ ਨੇ ਕਿ ਦੱਸੋ ਖਾਲਸਾ ਜੀ, ਅੱਜ ਯੁੱਧ ਕਿਵੇਂ ਰਿਹਾ। ਇਕ ਦਮ ਸ਼ਿਕਾਇਤ ਹੋਈ ਕਿ ਮਹਾਰਾਜ ਆਪਣੀ ਫੌਜ ਦੇ ਅੰਦਰ ਇਕ ਜਾਸੂਸ ਹੈ ਉਹ ਉਨ੍ਹਾਂ ਨੂੰ ਪਾਣੀ ਪਿਲਾਉਂਦਾ ਹੈ ਜਿਨ੍ਹਾਂ ਨੂੰ ਅਸੀਂ ਮਾਰ ਕੇ ਸੁੱਟਦੇ ਹਾਂ। ਮਹਾਰਾਜ ਕਹਿੰਦੇ ਆਪਣੇ ਵਿਚ ਐਸਾ ਕੌਣ ਆ ਗਿਆ? ਕਹਿੰਦੇ, ਘਨਈਆ। ਮਹਾਰਾਜ ਕਹਿੰਦੇ ਜਾਓ, ਸਾਡੇ ਪੇਸ਼ ਕਰੋ ਭਾਈ ਘਨਈਆ ਨੂੰ। ਭਾਈ ਘਨਈਏ ਦੇ ਪਾਸ ਪਹੁੰਚ ਜਾਂਦੇ ਨੇ। ਉਸ ਵੇਲੇ ਇਕ ਧੁਨ ਹੈ ਉਸ ਦੇ ਮੂੰਹੋਂ ਨਿਕਲ ਰਹੀ। 'ਤੂੰਹੀ ਤੂੰਹੀ ਮੋਹਿਨਾ।' ਇਕ ਦ੍ਰਿਸ਼ਟੀ ਕਰਕੇ ਸਾਰਿਆਂ ਨੂੰ ਦੇਖਦਾ ਹੈ। ਰਾਤ ਦਾ ਹਨ੍ਹੇਰਾ ਹੈ। ਜਦੋਂ ਉਥੇ ਗਏ ਤਾਂ ਹੈਰਾਨ ਰਹਿ ਗਏ ਕਿ ਕੁਛ ਸਵਾਲ ਜਵਾਬ ਹੋ ਰਹੇ ਨੇ। ਪਾਣੀ ਪਾਇਆ ਮੂੰਹ ਦੇ ਵਿਚ ਜ਼ਖਮੀ ਦੇ। ਆਵਾਜ਼ ਆਈ ਵੱਡੇ ਕਮਾਂਡਿੰਗ ਲਹਿਜੇ ਵਿਚ। ਕੌਣ ਹੈਂ ਤੂੰ? ਮੈਂ ਤੇਰਾ ਨਾਮ ਪੁੱਛਣਾ ਚਾਹੁੰਦਾ ਹਾਂ। ਤੈਨੂੰ ਬਹੁਤ ਵੱਡਾ ਇਨਾਮ ਦੇਣਾ ਚਾਹੁੰਦਾ ਹਾਂ ਤੇ ਮੈਂ ਮੁਗਲ ਖਾਨ ਹਾਂ ਜਿਹਨੇ ਅੱਜ ਗੁਰੂ ਗੋਬਿੰਦ ਸਿੰਘ ਨੂੰ ਗ੍ਰਿਫਤਾਰ ਕਰਨਾ ਸੀ ਜਾਂ ਸ਼ਹੀਦ ਕਰਨਾ ਸੀ। ਭਾਈ ਘਨਈਆ ਨੇ ਕਿਹਾ ਕਿ ਮੈਂ ਤਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਇਕ ਅਦਨਾ ਜਿਹਾ ਸਿੱਖ

ਹਾਂ। ਹੈਰਾਨ ਹੋ ਗਿਆ ਕਹਿਣ ਲੱਗਾ, "ਸਿੱਖਾ! ਮੇਰੇ ਦੱਸਣ ਦੇ ਬਾਵਜੂਦ ਤੇਰੇ ਮਨ ਵਿਚ ਮੇਰੇ ਵਾਸਤੇ ਗਿਲਾਨੀ ਪੈਦਾ ਨਹੀਂ ਹੋਈ?

ਕਹਿੰਦਾ ਨਹੀਂ।

ਕਹਿਣ ਲੱਗੇ, "ਕਿਉਂ ਨਹੀਂ ਪੈਦਾ ਹੋਈ?

ਭਾਈ ਘਨਈਆ ਨੇ ਕਿਹਾ ਕਿ ਮੇਰੇ ਗੁਰੂ ਦਾ ਕੋਈ ਦੁਸ਼ਮਣ ਨਹੀਂ ਹੈ –

***ਸਭੇ ਸਾਝੀਵਾਲ ਸਦਾਇਨਿ***
***ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥*** ***ਅੰਗ – 97***

ਜੋ ਸਾਨੂੰ ਤਾਲੀਮ ਮਿਲੀ ਹੈ –

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ ॥*** ***ਅੰਗ – 1299***

ਸਾਡਾ ਗੁਰੂ ਕਿਸੇ ਨਾਲ ਵੈਰ ਨਹੀਂ ਕਰਦਾ।

***ਵਵਾ ਵੈਰੁ ਨ ਕਰੀਐ ਕਾਹੂ ॥***
***ਘਟ ਘਟ ਅੰਤਰਿ ਬ੍ਰਹਮ ਸਮਾਹੂ ॥*** ***ਅੰਗ – 259***

ਕਹਿਣ ਲੱਗਿਆ ਫੇਰ ਤਾਂ ਫਰਿਸ਼ਤਾ ਹੋਇਆ। ਤੂੰ ਵੀ ਫਰਿਸ਼ਤਾ ਲਗਦਾ ਹੈਂ, ਐਨਾ ਜਾਨਣ ਦੇ ਬਾਦ ਵੀ ਮੈਨੂੰ ਪਾਣੀ ਪਿਲਾ ਰਿਹਾ ਹੈਂ? ਨਹੀਂ ਤਾਂ ਮੇਰਾ ਗਲ ਕੱਟ ਦਿੰਦਾ। ਉਸ ਵੇਲੇ ਉਸ ਗੱਲਬਾਤ ਦੇ ਵਿਚ ਭਾਈ ਘਨਈਏ ਨੂੰ ਮਹਾਰਾਜ ਜੀ ਦੇ ਪਾਸ ਲੈ ਗਏ। ਮਹਾਰਾਜ ਕਹਿੰਦੇ, "ਘਨਈਆ! ਸ਼ਿਕਾਇਤ ਹੁੰਦੀ ਹੈ ਤੇਰੀ ਕਿ ਤੂੰ ਪਾਣੀ ਪਿਲਾਉਂਦਾ ਸੀ ਦੁਸ਼ਮਣ ਨੂੰ? ਕਿਸਨੂੰ ਪਾਣੀ ਪਿਲਾਉਂਦਾ ਸੀ ਤੂੰ?"

ਮੁਗਲਾਂ ਨੂੰ ਪਾਣੀ ਪਿਲਾਇਐ?"

ਕਹਿੰਦਾ, ਨਹੀਂ ਮਹਾਰਾਜ।

ਤੁਰਕਾਂ ਨੂੰ ਪਿਲਾਇਐ?

ਕਹਿੰਦਾ, ਨਹੀਂ ਮਹਾਰਾਜ।

ਫੇਰ ਪਹਾੜੀਆਂ ਨੂੰ ਪਿਲਾਇਐ?

ਕਹਿੰਦਾ, ਨਹੀਂ ਮਹਾਰਾਜ।

ਫੇਰ ਖਾਲਸੇ ਨੂੰ ਪਾਣੀ ਪਿਲਾਉਂਦਾ ਰਿਹਾ? ਸਾਰੇ ਬੋਲ ਪਏ ਕਿ ਮਹਾਰਾਜ ਜਦੋਂ ਅਸੀਂ ਇਹਨੂੰ ਫੜਿਆ ਹੈ ਇਹਨੇ ਮੁਗਲ ਖਾਨ ਦਾ ਸਿਰ ਆਪਣੇ ਪਟ ਦੇ ਰੱਖਿਆ ਹੋਇਆ ਸੀ, ਦੰਦਨ ਖੋਲ੍ਹੀ ਤੇ ਉਹਦੇ ਨਾਲ ਆਹ ਗੱਲਾਂ ਕਰ ਰਿਹਾ ਸੀ।

ਮਹਾਰਾਜ ਕਹਿੰਦੇ, ਫੇਰ ਤੂੰ ਪਾਣੀ ਕਿਹਨੂੰ ਪਿਲਾਇਐ?

ਖਾਲਸੇ ਨੂੰ ਤੂੰ ਨਹੀਂ ਪਿਲਾਇਆ, ਪਹਾੜੀਆਂ ਨੂੰ, ਹਿੰਦੂਆਂ ਨੂੰ,

ਮੁਸਲਮਾਨ ਨੂੰ ਝੂੰ ਨਹੀਂ ਪਿਲਾਇਆ।

ਭਾਈ ਘਨਈਆ ਨੇ ਕਿਹਾ, ਹੇ ਪਾਤਸ਼ਾਹ! ਜਦੋਂ ਤੱਕ ਮੈਂ ਅੰਨ੍ਹਾ ਸੀ, ਉਦੋਂ ਤੁਰਕ ਵੀ ਨਜ਼ਰ ਆਉਂਦੇ ਸੀ, ਪਰ ਜਦੋਂ ਤੋਂ ਤੂੰ ਮੇਰੀਆਂ ਅੱਖਾਂ ਦੇ ਵਿਚ ਸੁਰਮਾ ਪਾ ਦਿੱਤਾ।-

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥***

***ਅੰਗ - 293***

ਮੇਰੇ ਅੰਦਰ ਤੂੰ ਚਾਨਣਾ ਕਰ ਦਿੱਤਾ। ਮੈਨੂੰ ਹੁਣ ਤੁਰਕ ਤੇ ਅਤੁਰਕ ਦੀ ਸੋਝੀ ਨਹੀਂ ਹੈ। ਮੈਂ ਤੇਰੇ ਪਿਆਰ ਦੇ ਵਿਚ ਰੰਗ-ਰਤਿਆ ਹੋਇਆ ਤੈਨੂੰ ਪਾਣੀ ਪਿਲਾਉਂਦਾ ਹਾਂ। ਮੈਂ ਕਿਸੇ ਨੂੰ ਪਾਣੀ ਨਹੀਂ ਪਿਲਾਉਂਦਾ। ਮਹਾਰਾਜ ਹੱਸੇ ਅਤੇ ਕਹਿੰਦੇ ਡੱਬੀ ਵੀ ਲਿਆ ਦਿਓ, ਤੇ ਮਲ੍ਹਮ ਵੀ ਲਿਆ ਦਿਓ। ਉਠ ਕੇ ਬੁੱਕਲ 'ਚ ਲੈ ਲਿਆ। ਕਹਿੰਦੇ ਘਨਈਆ! ਨਿਹਾਲ-ਨਿਹਾਲ-ਨਿਹਾਲ। ਤੂੰ ਗੁਰੂ ਨਾਨਕ ਦੀ ਸਿੱਖੀ ਦੇ ਸਿਧਾਂਤ ਤੱਕ ਪਹੁੰਚ ਕਰ ਲਈ। ਸਾਡਾ ਕਿਸੇ ਨਾਲ ਵੈਰ ਨਹੀਂ ਹੈ। ਸਤਿਗੁਰੂ ਤਾਂ ਸਭ ਦਾ ਭਲਾ ਮਨਾਉਂਦਾ ਹੈ, ਕਿਸੇ ਦਾ ਬੁਰਾ ਮਨਾਉਂਦਾ ਹੀ ਨਹੀਂ ਹੈ। ਕਿਉਂਕਿ ਨਿਰਵੈਰ ਹੈ-

***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।***

***ਭਾਈ ਗੁਰਦਾਸ ਜੀ ਦੀ ਵਾਰ 34/1***

ਮਹਾਰਾਜ ਨੇ ਕਿਹਾ ਕਿ ਹੁਣ ਤੂੰ ਇਕੱਲਾ ਪਾਣੀ ਨਾਲ ਪਿਲਾਈਂ। ਮੇਰੇ ਜ਼ਖਮਾਂ ਦੇ ਉਤੇ ਮਲ੍ਹਮ ਵੀ ਲਾਈਂ। ਪੱਟੀ ਵੀ ਬੰਨ੍ਹੀਂ।

ਇਹ ਦ੍ਰਿਸ਼ਟੀਕੋਣ ਸਾਨੂੰ ਗੁਰੂ ਨਾਨਕ ਨੇ ਦਿਤਾ ਤੇ ਉਹਦੇ ਨਾਲ ਜੋ ਸਿਧਾਂਤ ਗੁਰੂ ਨਾਨਕ ਨੇ ਲਿਆਂਦਾ ਉਹ ਇਹ ਲਿਆਂਦਾ ਕਿ ਇਥੇ ਮਾਇਆ ਦਾ ਪਸਾਰਾ ਵਾਹਿਗੁਰੂ ਨੇ ਆਪ ਕਰਿਆ। ਮਾਇਆ ਦੂਜੀ ਚੀਜ਼ ਨਹੀਂ ਹੈ। ਕਿਉਂਕਿ ਜਦੋਂ ਅਸੀਂ ਬਾਕੀ ਤੁਲਨਾਤਮਕ ਅਧਿਐਨ ਕਰਦੇ ਹਾਂ ਉਸ ਵੇਲੇ ਸਾਨੂੰ ਪਤਾ ਲਗਦਾ ਹੈ ਕਿ ਇਕ-ਇਕ ਤੁਕ ਦੇ ਅੰਦਰ ਕਿੱਡਾ ਵੱਡਾ ਭੇਤ ਹੈ।

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ਅੰਗ - 537***

ਅਸੀਂ ਕਹਿੰਦੇ ਹਾਂ ਕਿ ਇਹ ਗੱਲ ਮਹਾਰਾਜ ਨੇ ਕਿਉਂ ਲਿਖ ਦਿਤੀ? ਉਹ ਇਸ ਵਾਸਤੇ ਲਿਖੀ ਕਿ ਸਾਰੇ ਹੀ ਸਾਸ਼ਤਰ ਜੋ ਸਾਡੀ ਆਰੀਅਨ ਦੀ ਫਿਲੋਸਫੀ ਸੀ। ਦੂਜਿਆਂ ਦੀ ਫਿਲੋਸਫੀ ਸੀ ਉਹਦੇ ਵਿਚ ਇਹ ਸੀ ਕਿ ਦੋ ਤੱਤ ਇਥੇ ਹੋਂਦ ਰਖਦੇ ਹਨ। ਇਕ ਚੇਤਨ

ਤੱਤ ਸੀ, ਇਕ ਜੜ੍ਹ ਤੱਤ। ਜੜ੍ਹ ਤੱਤ 'ਚ ਦ੍ਵੈਤ ਆ ਗਈ। ਮਹਾਰਾਜ ਕਹਿੰਦੇ ਕੋਈ ਜੜ੍ਹ ਤੱਤ ਨਹੀਂ ਸੀ। ਇਥੇ ਆਪ ਹੀ ਪਾਰਬ੍ਰਹਮ ਪ੍ਰਮੇਸ਼ਰ ਆਪਣੇ ਰੰਗ ਵਿਚ ਸੀ।

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥*** ***(ਜਾਪੁ ਸਾਹਿਬ)***

ਖੇਲ੍ਹ ਖੇਡਿਆ, ਖੇਲ੍ਹ ਦੇ ਵਿਚ ਮਰਿਆਦਾ ਹੈ, ਹੁਕਮ ਦੀ ਕਾਰ ਚਲਦੀ ਹੈ, ਉਹਦੇ ਵਿਚ ਕੋਈ ਜੀਵ ਬਣਿਆ ਹੋਇਆ ਹੈ, ਕੋਈ ਗਿਆਨੀ ਹੈ, ਕੋਈ ਅਗਿਆਨੀ ਹੈ, ਕੋਈ ਭੁੱਲਿਆ ਹੋਇਆ ਹੈ ਕੋਈ ਜਾਣਕਾਰ ਹੈ। ਲੇਕਿਨ ਜਿਹਦੀ ਅੱਖ ਖੁਲ੍ਹ ਗਈ।

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ ॥*** ***ਅੰਗ – 610***

ਸੋ ਗੁਰੂ ਮਹਾਰਾਜ ਨੇ ਜਿਸ ਵਕਤ 'ਆਦਿ ਸਚੁ ਜੁਗਾਦਿ ਸਚੁ' ਕਿਹਾ ਹੈ ਉਹ ਇਹ ਨਹੀਂ ਹੈ ਕਿ ਸਾਡੇ ਤੋਂ ਇਲਾਵਾ ਕੋਈ ਹੋਰ ਸੱਚ ਹੈ। ਜਿਹੜੀ ਰਚਨਾ ਹੈ ਉਹ ਵੀ ਸੱਚ ਹੈ –

***ਸਚੇ ਤੇਰੇ ਖੰਡ ਸਚੇ ਬ੍ਰਹਿਮੰਡ ॥*** ***ਅੰਗ – 463***

ਇਹਨੂੰ ਅਸੀਂ ਵੱਖਰਾ ਨਹੀਂ ਕਰ ਸਕਦੇ। ਸਾਡੇ ਅੰਦਰ ਇਕ ਤੱਤ ਪੈਦਾ ਹੋ ਗਿਆ ਜਿਸ ਤੋਂ ਸੰਸਾਰ ਦੀ ਉਤਪਨਾ ਹੋਈ। ਮਹਾਰਾਜ ਜੀ ਕਹਿੰਦੇ ਮਾਇਆ ਦੀ ਕੋਈ ਹੋਂਦ ਨਹੀਂ ਹੈ। ਪ੍ਰਕ੍ਰਿਤੀ ਕੋਈ ਵੱਖਰੀ ਚੀਜ਼ ਨਹੀਂ ਹੈ। ਇਹ ਉਹਦੇ ਹੁਕਮ ਵਿਚ ਹੀ ਹੋਇਆ ਹੈ =

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥***

***ਅੰਗ – 537***

ਮਾਇਆ ਦਾ ਖੇਲ੍ਹ ਕਰ ਦਿਤਾ, ਅਵਿਦਿਆ ਦਾ, ਅਗਿਆਨ ਦਾ। ਖੇਲ੍ਹ ਹੁੰਦਾ ਨਹੀਂ ਜਿੰਨਾ ਚਿਰ ਅਗਿਆਨ ਨਾ ਹੋਵੇ ਸੋ ਉਹਦੇ ਨਾਲ ਸਾਰਾ ਕੁਛ ਜਿੰਨਾ ਵੀ ਹੈ। ਉਹ ਆਦਿ ਵੀ ਆਪ ਹੈ, ਜੁਗਾਦਿ ਵਿਚ ਵੀ ਉਸ ਤੋਂ ਬਗੈਰ ਕੋਈ ਨਹੀਂ ਹੈ, ਹੁਣ ਵੀ ਉਸ ਤੋਂ ਬਗੈਰ ਕੋਈ ਨਹੀਂ ਹੈ, ਉਹ ਆਪ ਹੀ ਅਨੇਕਾਂ ਰੰਗਾਂ ਵਿਚ ਖੇਲ੍ਹਦਾ ਹੈ।

***ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥***
***ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥*** ***ਅੰਗ – 23***

ਹਰ ਥਾਂ ਦੇ ਉਤੇ ਆਪ ਹੀ ਆਪਣੇ ਕੌਤਕ ਕਿਤੇ ਅਗਿਆਨੀ

ਹੈ –

***ਕਤਹੂੰ ਸੁਚੇਤ ਹੁਇਕੈ, ਚੇਤਨਾ ਕੋ ਚਾਰ ਕੀਓ,***
***ਕਤਹੂੰ ਅਚਿੰਤ ਹੁਇਕੈ, ਸੋਵਤ ਅਚੇਤ ਹੋ ॥***
***ਕਤਹੂੰ ਭਿਖਾਰੀ ਹੁਇਕੈ, ਮਾਂਗਤ ਫਿਰਤ ਭੀਖ,***
***ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ ॥*** ***ਤ੍ਵਪ੍ਰਸਾਦਿ ਸ੍ਵਯੈ***

ਦੱਸ ਕਬਿੱਤ ਨੇ ਇਹ ਅਕਾਲ ਉਸਤਤਿ 'ਚ, ਜਿਹਦੇ ਅਖੀਰ ਦੇ ਉਤੇ ਮਹਾਰਾਜ ਕਹਿੰਦੇ ਨੇ –

***ਕਹੂੰ ਬਰ ਦੇਤ, ਕਹੂੰ ਛਲ ਸੇ ਛਿਨਾਇ ਲੇਤ,***
***ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ ॥*** ***ਤ੍ਵਪ੍ਰਸਾਦਿ ਸ੍ਵਯੈ***

ਸਾਡੇ ਅੰਦਰ ਦ੍ਵੈਤ ਪੈਦਾ ਨਹੀਂ ਹੋਈ ਕੋਈ। ਇਹ ਤੂੰ ਆਪ ਹੀ ਹੈਂ। ਜੋ ਕੁਛ ਦਿਸਦਾ ਹੈ ਤੂੰ ਆਪ ਹੀ ਹੈਂ। ਇਥੇ ਦੂਸਰਾ ਕੋਈ ਹੈ ਨਹੀਂ। ਸਾਰੀ ਗੁਰਬਾਣੀ ਦਾ ਸਿਧਾਂਤ ਜੋ ਗੁਰੂ ਨਾਨਕ ਸਾਹਿਬ ਪਹਿਲੀਆਂ ਦੋ ਲਾਈਨਾਂ 'ਚ ਲਿਖ ਦਿਤਾ। 'ਆਦਿ ਸਚੁ ਜੁਗਾਦਿ ਸਚੁ' ਅਸੀਂ ਇਥੇ ਪਹੁੰਚਣਾ ਹੈ। ਇਹਦੇ ਪਹੁੰਚਣ ਵਾਸਤੇ ਹੁਣ ਪੁੱਛਿਆ ਗਿਆ ਮਹਾਰਾਜ ਕਹਿੰਦੇ –

***ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥*** ***ਅੰਗ – 1***

ਇਹ ਸੋਚ ਦਾ ਵਿਸ਼ਾ ਨਹੀਂ। ਸੋਚ ਪ੍ਰਕਿਰਤੀ ਦੀ ਆਖਰੀ ਲਾਈਨ ਤੱਕ ਜਾਂਦੀ ਹੈ। ਉਸ ਤੋਂ ਅੱਗੇ ਨਹੀਂ ਜਾ ਸਕਦੀ ਕਿਉਂਕਿ ਪ੍ਰਕ੍ਰਿਤਕ ਦਿਮਾਗ ਹੈ ਸਾਡਾ। ਇਹ ਸੋਚ ਵਾਲਾ ਦੂਰ ਨਹੀਂ ਜਾ ਸਕਦਾ, ਸੀਮਾ ਵਾਲਾ ਹੈ ਇਹ ਨਾ ਚੁੱਪ ਹੋ ਸਕਦਾ ਹੈ। ਇਹਦਾ ਫੁਰਨਾ ਮਰ ਨਹੀਂ ਸਕਦਾ, ਅਨੇਕਾਂ ਜੂਨਾਂ 'ਚ ਭ੍ਰਮਣ ਤੋਂ ਬਾਅਦ ਵੀ ਫੁਰਨਾ ਕਾਇਮ ਰਹਿੰਦਾ ਹੈ। ਇਹਦੀ ਭੁੱਖ ਨਹੀਂ ਉਤਰ ਸਕਦੀ ਕਿਸੇ ਤਰੀਕੇ ਨਾਲ ਵੀ। ਹਜ਼ਾਰਾਂ ਤਰਕਾਂ-ਵਿਤਰਕਾਂ, ਦਲੀਲਾਂ ਨਾਲ ਨਹੀਂ ਅਨੁਭਵ ਹੋ ਸਕਦਾ।

ਸਵਾਲ ਕੀਤਾ –

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥*** ***ਅੰਗ – 1***

ਫੇਰ ਸਚਿਆਰ ਕਿਵੇਂ ਹੋਇਆ ਜਾਵੇ। ਜਿਹੜੀ ਸਾਡੇ ਵਿਚ ਦੂਜਾਇਗੀ ਪੈ ਗਈ ਇਹ ਦੂਰ ਕਿਵੇਂ ਹੋਵੇ ਕਿਉਂਕਿ ਅਸੀਂ ਆਪਣੇ ਆਪ ਨੂੰ ਜੀਵ ਮੰਨ ਲਿਆ। ਅਸੀਂ ਆਪਣੇ ਆਪ ਨੂੰ ਸਰੀਰ ਮੰਨਦੇ ਹਾਂ। ਸਾਢੇ ਤਿੰਨ ਹੱਥ ਦਾ। ਇਹ ਤਾਂ ਨਾਸ਼ ਹੋ ਜਾਂਦੀ ਹੈ। ਅਸੀਂ ਤਾਂ ਨਾਸ਼ ਨਹੀਂ ਹੁੰਦੇ –

***ਮਰਣਹਾਰੁ ਇਹੁ ਜੀਅਰਾ ਨਾਹੀ ॥*** ***ਅੰਗ – 188***

ਸੋਚਣਾ ਪਵੇਗਾ ਕਿ ਫੇਰ ਅਸੀਂ ਹੋਏ ਕੀ? ਜਿਹਨੂੰ ਸਮਝ ਆ ਗਈ ਮਹਾਰਾਜ ਕਹਿੰਦੇ –

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥***

***ਅੰਗ – 999***

ਤੂੰ ਦਾਰਸ਼ਨਿਕ ਬਣਿਆ ਫਿਰਦਾ ਹੈਂ, ਪੀ–ਐਚ.ਡੀ ਕਰੀ ਹੈ, ਡੀ.ਲਿਟ; ਹੈਂ, ਤੈਨੂੰ ਪਤਾ ਹੈ ਤੂੰ ਕੌਣ ਹੈਂ? ਤੇਰਾ ਸਫਰ ਕਿੱਡਾ ਕੁ ਲੰਮਾ ਹੈ। ਕਦੋਂ ਤੋਂ ਤੂੰ ਚੱਲਿਆ ਹੈਂ, ਕਿੰਨਾ ਚਿਰ ਤੂੰ ਚਲਦੇ ਰਹਿਣਾ ਹੈ। ਅਸੀਂ ਇਥੇ ਆ ਕੇ ਐਨੇ ਭੁੱਲ ਗਏ, ਐਨੇ ਬਿਸਮਰਤ ਹੋ ਗਏ, ਬੇਹੋਸ਼ੀ ਵਿਚ ਆ ਗਏ, ਐਨੀ ਹਉਮੈ ਦੀ ਸੁਰਤ ਨੇ ਸਾਨੂੰ ਕਾਬੂ ਕਰ ਲਿਆ ਕਿ ਸਾਨੂੰ ਆਹ ਹੀ ਨਹੀਂ ਪਤਾ ਕਿ ਅਸੀਂ ਕੌਣ ਹਾਂ? ਪੁੱਛ ਲਓ ਕਿਸੇ ਤੋਂ?

ਸਵਾਮੀ ਰਾਮ ਜੀ ਕੈਲੇਫੋਰਨੀਆਂ ਯੂਨੀਵਰਸਿਟੀ 'ਚ ਲੈਕਚਰ ਕਰ ਰਹੇ ਸੀ। ਉਥੇ ਇਕ ਅਮਰੀਕਨ ਕਹਿਣ ਲੱਗਿਆ ਕਿ ਸਵਾਮੀ ਜੀ, ਮੈਨੂੰ ਤੁਹਾਡਾ ਲੈਕਚਰ ਬਹੁਤ ਪਸੰਦ ਆਇਆ। ਮੇਰੇ ਘਰ ਚਰਨ ਪਾਓ। ਕਹਿੰਦੇ ਐਡਰੇਸ ਲਿਖਾ ਦਿਓ। ਸਵਾਮੀ ਜੀ ਗਏ ਨਾ। ਦੂਸਰੇ ਦਿਨ ਉਸ ਨੇ ਕਿਹਾ ਕਿ ਸਵਾਮੀ ਜੀ ਮੈਂ ਇੰਤਜ਼ਾਰ ਕਰਦਾ ਰਿਹਾ। ਕਹਿੰਦੇ ਤੇਰਾ ਐਡਰੇਸ ਗਲਤ ਹੈ। ਕਹਿੰਦਾ ਮੇਰਾ ਐਡਰੇਸ ਤਾਂ ਗਲਤ ਨਹੀਂ ਹੈ, ਹੋਰ ਉਸ ਨੇ ਚੰਗੀ ਤਰ੍ਹਾਂ ਸਪਸ਼ਟ ਕਰ ਦਿਤਾ। ਸਵਾਮੀ ਜੀ ਫੇਰ ਨਾ ਗਏ। ਤੀਸਰੇ ਦਿਨ ਕਹਿਣ ਲੱਗਿਆ ਸਵਾਮੀ ਜੀ! ਸਾਡੇ ਅਮਰੀਕਨਾਂ ਕੋਲ ਸਮੇਂ ਦੀ ਬੜੀ ਘਾਟ ਹੈ, ਤੁਸੀਂ ਦੋ ਦਿਨ ਨਹੀਂ ਆਏ। ਕਹਿੰਦੇ ਤੇਰਾ ਪਤਾ ਬਿਲਕੁਲ ਗਲਤ ਹੈ। ਉਹ ਕਹਿੰਦਾ ਮੇਰਾ ਪਤਾ ਤਾਂ ਠੀਕ ਹੈ। ਕਹਿੰਦੇ ਚਲੋ, ਆਪਾਂ ਰੁਕ ਕੇ ਵਿਚਾਰ ਕਰ ਲੈਂਦੇ ਹਾਂ।

ਤੇਰੀਆਂ ਦੋਵੇਂ ਬਾਹਵਾਂ ਵੱਢ ਕੇ ਉਥੇ ਰੱਖ ਦੇਈਏ ਤੂੰ ਕੀ ਕਹੇਂਗਾ?

ਉਸ ਨੇ ਕਿਹਾ ਕਿ ਉਹ ਮੇਰੀਆਂ ਬਾਹਵਾਂ ਪਈਆਂ ਨੇ।
"ਤੇਰੀਆਂ ਦੋਵੇਂ ਲੱਤਾਂ ਕੱਟ ਕੇ ਉਥੇ ਰੱਖ ਦੇਈਏ ਤਾਂ ਤੂੰ ਕੀ ਕਹੇਗਾ?"
ਕਹਿਣ ਲੱਗਿਆ ਕਿ ਉਹ ਮੇਰੀਆਂ ਲੱਤਾਂ ਪਈਆਂ ਨੇ।
ਜੇ ਤੇਰਾ ਧੜ ਵੀ ਕੱਟ ਦੇਈਏ, ਤੇਰੇ ਵਿਚ ਬੋਲਣ ਦੀ ਸ਼ਕਤੀ ਹੋਵੇ ਤਾਂ ਤੂੰ ਕੀ ਕਹੇਂਗਾ?

ਕਹਿੰਦਾ ਮੈਂ ਕਹਾਂਗਾ ਆਹ ਮੇਰਾ ਸਿਰ ਹੈ, ਆਹ ਧੜ ਹੈ।

ਸਵਾਮੀ ਜੀ ਨੇ ਕਿਹਾ ਹੁਣ ਚਾਰ ਹਿੱਸੇ 'ਚ ਤੂੰ ਹੋ ਗਿਆ, ਇਕ ਪਾਸੇ ਤੇਰੀਆਂ ਬਾਹਵਾਂ ਨੇ, ਇਕ ਪਾਸੇ ਲੱਤਾਂ ਨੇ, ਇਕ ਪਾਸੇ ਸਿਰ ਹੈ, ਇਕ ਪਾਸੇ ਧੜ ਹੈ। ਹੁਣ ਦੱਸ ਹੁਣ ਤੂੰ ਕੌਣ ਹੈਂ ਮੈਂ ਕਹਿਣ ਵਾਲਾ? ਫੇਰ ਤੂੰ ਤਾਂ ਇਹ ਹੋਇਆ ਨਾ, ਇਹ ਤਾਂ ਤੇਰਾ ਸਰੀਰ ਹੈ।

"ਤੂੰ ਕੌਣ ਹੈਂ?"

"ਬੇਚੈਨ ਹੋ ਗਿਆ।"

ਕਹਿਣ ਲੱਗਿਆ, ਮੈਂ ਤਾਂ ਕਦੇ ਸੋਚੀ ਹੀ ਨਹੀਂ ਇਹ ਗੱਲ। ਕਹਿੰਦੇ ਇਹ ਦੱਸ ਕਿ ਇਹ ਸਚਾਈ ਹੈ ਜਿਹੜੀ ਗੱਲ ਮੈਂ ਕਹਿ ਰਿਹਾ ਹਾਂ। ਤੂੰ ਜਾਣਾ ਹੈ ਬਹਿਸ਼ਤ ਨੂੰ, ਤੁਹਾਡੇ ਧਰਮ ਦੇ ਅੰਦਰ ਹੈ ਕਿ ਈਸਾ ਜੀ ਨੇ ਸਾਰਿਆਂ ਦੇ ਗੁਨਾਹ ਲੈ ਲਏ, ਸਭ ਨੇ ਮੇਰੇ ਕੋਲ ਪਹੁੰਚਣਾ ਹੈ। ਉਹ ਦੱਸ ਕੌਣ ਹੈ, ਜਿਹੜਾ ਜਾਏਗਾ। ਤੇਰਾ ਸਰੀਰ ਤਾਂ ਇਥੇ ਗਲਸੜ ਜਾਣਾ ਹੈ। ਜਿਹਨੂੰ ਤੂੰ ਮੈਂ ਕਹਿੰਦਾ ਹੈਂ।

ਅਸੀਂ ਐਨੇ ਥੱਲੇ ਆ ਗਏ ਕਿ ਅਸੀਂ ਆਪਣੀ ਸੋਝੀ ਭੁੱਲ ਕੇ ਆਪਣੇ ਆਪ ਨੂੰ ਸਰੀਰ ਕਹਿਣ ਲੱਗ ਗਏ। ਸਰੀਰ ਦੇ ਜਿਹੜੇ ਧਰਮ ਨੇ ਅਸੀਂ ਉਹਦੇ ਵਿਚ ਫਸ ਗਏ। ਕੋਈ ਕਹਿੰਦਾ ਹੈ ਮੈਂ ਗੋਰਾ ਹਾਂ, ਮੈਂ ਕਾਲਾ ਹਾਂ, ਮੈਂ ਹਿੰਦੂ ਹਾਂ, ਮੈਂ ਸਿੱਖ ਹਾਂ, ਮੈਂ ਈਸਾਈ ਹਾਂ। ਕਿਹੜੀ ਚੀਜ਼ ਹੈ ਜਿਹੜੀ ਈਸਾਈ, ਸਿੱਖ, ਹਿੰਦੂ ਹੈ? ਅਸੀਂ ਨਸ਼ੇ ਵਿਚ ਐਨੇ ਗ਼ਲਤਾਨ ਹੋ ਗਏ ਕਿ ਸਾਨੂੰ ਪਤਾ ਨਹੀਂ ਹੈ। ਹੁਣ ਭੁੱਲ ਕੇ ਅਸਲੀਅਤ ਸਾਡੇ ਕੋਲੋਂ ਗਵਾਚ ਗਈ। ਮਹਾਰਾਜ ਅਸਲੀਅਤ ਦੱਸਣ ਵਾਲੇ ਸੀ। ਉਹ ਕਹਿੰਦੇ –

ਕਿਵ ਸਚਿਆਰਾ ਹੋਵਈ?

ਪਹਿਲਾਂ ਤਾਂ ਸਾਨੂੰ ਇਹ ਪਤਾ ਲੱਗੇ ਕਿ ਜਿਹੜੇ ਅਸੀਂ ਇਹ ਕਹਿੰਦੇ ਹਾਂ ਕਿ ਮੈਂ ਜੀਵ ਹਾਂ? ਉਹ ਬੜੇ ਸਤਿਕਾਰ ਕਰਨਯੋਗ ਨੇ ਕਿਉਂਕਿ ਉਨ੍ਹਾਂ ਨੇ ਇਕ ਸਚਾਈ ਤਾਂ ਪਛਾਣ ਲਈ ਨਾ ਕਿ ਮੈਂ ਜੀਵ। ਜਿਹੜੇ ਕਹਿੰਦੇ ਨੇ ਕਿ ਮੈਂ ਸਰੀਰ ਹਾਂ ਉਹ ਤਾਂ ਬਿਲਕੁਲ ਹੀ ਅੰਧਕਾਰ ਦੇ ਵਿਚ ਚਲੇ ਗਏ। ਸਰੀਰ ਤਾਂ ਖਤਮ ਹੋ ਜਾਂਦਾ ਹੈ। ਮਹਾਰਾਜ ਕਹਿੰਦੇ ਨੇ ਕਿ ਤੂੰ ਮਰਦਾ ਨਹੀਂ ਹੈਂ। ਤੂੰ ਮਰਦਾ ਨਹੀਂ ਹੈਂ ਤੂੰ ਸਫਰ ਕਰ ਰਿਹਾ ਹੈਂ ਲੰਮਾ। ਮਹਾਰਾਜ ਕਹਿੰਦੇ–

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***

***ਕਈ ਜਨਮ ਹੈਵਰ ਬ੍ਰਿਖ ਜੋਇਓ ॥*** ***ਅੰਗ – 176***

ਤੂੰ ਤਾਂ 83 ਲੱਖ 99 ਹਜ਼ਾਰ 999 ਜੂਨਾਂ 'ਚ ਚੱਕਰ ਕੱਟ ਕੇ ਮਨੁੱਖ ਦੇ ਜਾਮੇ 'ਚ ਆਇਆ ਹੈਂ ਪਿਆਰਿਆ, ਇਹ ਅਤਿ ਕੀਮਤੀ ਚੀਜ਼ ਤੈਨੂੰ ਪ੍ਰਾਪਤ ਹੋਈ ਹੈ, ਜੇ ਤੇਰੇ ਹੱਥੋਂ ਨਿਕਲ ਗਈ –

***ਇਸੁ ਪਉੜੀ ਤੇ ਜੋ ਨਰੁ ਚੂਕੈ***
***ਸੋ ਆਇ ਜਾਇ ਦੁਖੁ ਪਾਇਦਾ ॥*** ***ਅੰਗ – 1075***

ਲੰਘ ਜਾਣੀ ਹੈ। ਗੁਰੂ ਦਾ ਬਚਨ ਸੁਣੋ ਕਿ ਕਿਸ ਤਰ੍ਹਾਂ ਸਚਿਆਰਾ ਹੋ ਸਕਦਾ ਹੈ। ਕਿਵੇਂ ਅਸੀਂ ਅਨੁਭਵ ਤੱਕ ਪਹੁੰਚ ਸਕਦੇ ਹਾਂ। ਸਵਾਲ ਕਿਹਨੇ ਕਰਿਆ। ਇਹ ਜੋ ਕਥਾਵਾਂ ਪੁਰਾਣੀਆਂ ਨੇ ਮੈਂ ਇਥੋਂ ਇਕ ਟੀਕਾ ਲੈ ਗਿਆ ਸੀ ਭਾਈ ਮਨੀ ਸਿੰਘ ਦੇ ਵੇਲੇ ਦਾ ਲਿਖਿਆ ਹੋਇਆ, ਉਹ ਮੈਂ ਛਪਾ ਦਿੱਤਾ। ਉਹਦੇ ਵਿਚ ਸਚਾਈ ਹੈ ਬਿਲਕੁਲ ਗੁਰੂ ਦਸਵੇਂ ਪਾਤਸ਼ਾਹ ਵੇਲੇ ਜੋ ਕਥਾਕਾਰ ਕਥਾ ਕਰਦੇ ਹੁੰਦੇ ਸੀ, ਉਸ ਵੇਲੇ ਦੀ ਲਿਖੀ ਹੋਈ ਹੈ। ਸੰਮਤ ਵੀ ਲਿਖਿਆ ਹੋਇਆ ਹੈ।

ਸੋ ਸਵਾਲ ਹੁੰਦਾ ਹੈ ਕਿ ਹੇ ਗੁਰੂ ਨਾਨਕ ਪਾਤਸ਼ਾਹ! ਤੁਸੀਂ ਸਾਰੇ ਰੱਦ ਕਰ ਦਿਤੇ ਕਿ ਇਨ੍ਹਾਂ ਸਾਧਨਾਂ ਨਾਲ ਉਹ ਨਹੀਂ ਮਿਲਦਾ, ਸਮਾਧੀਆਂ ਨਾਲ ਉਹ ਨਹੀਂ ਮਿਲਦਾ, ਮੰਤਕਾਂ ਨਾਲ ਉਹ ਨਹੀਂ ਮਿਲਦਾ। ਫੇਰ ਮਿਲੇ ਕਿਵੇਂ? ਮਹਾਰਾਜ ਕਹਿੰਦੇ –

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥*** ***ਅੰਗ – 1***

ਜਦੋਂ ਤੱਕ ਹੁਕਮ ਦੇ ਵਿਚ ਨਹੀਂ ਆਉਂਦਾ। ਹੁਕਮ ਨੂੰ ਬੁਝਦਾ ਨਹੀਂ ਹੈ। ਓਨਾਂ ਚਿਰ ਹਉਮੈ ਦਾ ਨਾਸ਼ ਨਹੀਂ ਹੁੰਦਾ।

***ਹਉਮੈ ਬੂਝੈ ਤਾ ਦਰੁ ਸੂਝੈ ॥*** ***ਅੰਗ – 466***

ਪਹਿਲਾਂ ਹਉਮੈ ਬੁਝਣ ਦੀ ਲੋੜ ਹੈ। ਵਾਹਿਗੁਰੂ ਦੇ ਹੁਕਮ ਵਿਚ ਖੇਲ੍ਹ ਚਲ ਰਹੀ ਹੈ, ਕਿਸੇ ਦੀ ਸਲਾਹ ਨਹੀਂ ਲੈ ਰਿਹਾ। ਦੋਵੇਂ ਪਾਸੇ ਉਹ ਆਪ ਹੀ ਹੋਇਆ ਹੋਇਆ ਹੈ। ਇਸ ਤਰ੍ਹਾਂ ਮਹਾਰਾਜ ਕਹਿੰਦੇ ਜਦ ਤਕ ਤੂੰ ਹੁਕਮ ਤੇ ਰਜ਼ਾ ਨੂੰ ਨਹੀਂ ਸਮਝਦਾ ਪਿਆਰਿਆ, ਓਨਾਂ ਚਿਰ ਤੱਕ ਤੂੰ ਆਪਣੇ ਆਪ ਨੂੰ ਅਨੁਭਵ ਨਹੀਂ ਕਰ ਸਕਦਾ। ਕੂੜ ਦੀ ਕੰਧ ਨਹੀਂ ਟੁੱਟਣੀ।

ਮੈਂ ਗੱਲ ਕਰ ਰਿਹਾ ਸੀ ਪ੍ਰਿੰਸੀਪਲ ਦੀ। ਮੈਂ ਕਿਹਾ ਤੁਸੀਂ ਤਾਂ ਹੁਕਮ ਦੀਆਂ ਧੱਜੀਆਂ ਉਡਾ ਦਿੱਤੀਆਂ। ਗੁਰੂ ਨਾਨਕ ਨੇ ਜੇ ਰੱਬ ਨੂੰ ਉਲਾਂਭਾ ਦਿੱਤਾ। ਪਹਿਲੀ ਤਾਂ ਗੱਲ ਤੁਸੀਂ ਸਾਡੇ ਨਿਸ਼ਚੇ ਤੇ ਸੱਟ

ਮਾਰੀ, ਅਸੀਂ ਗੁਰੂ ਨਾਨਕ ਤੇ ਰੱਬ ਨੂੰ ਦੋ ਨਹੀਂ ਜਾਣਦੇ। ਸਾਡੀ ਗੁਰੂ ਦੇ ਵਿਚ ਗਵਾਹੀ ਹੈ ਕਿ ਆਪ ਹੀ ਪਾਰਬ੍ਰਹਮ ਜਿਹੜਾ ਹੈ ਅਨਕ ਕਲਾ, ਸ਼ਕਤੀਆਂ ਲੈ ਕੇ ਜਗ ਦੇ ਵਿਚ ਆਇਆ। ਦੂਜਾ ਗੁਰਬਾਣੀ 'ਚ ਗਵਾਹੀ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਅੰਗ - 442***

ਜਿਹੜਾ ਗੁਰੂ ਤੇ ਗੋਬਿੰਦ ਨੂੰ ਦੋ ਸਮਝਦਾ ਹੈ ਉਹ ਰੂਹਾਨੀ ਸਫਰ ਤੇ ਨਹੀਂ ਚਲ ਸਕਦਾ। ਪਰ ਤੁਸੀਂ ਗੁਰੂ ਨਾਨਕ ਨੂੰ ਹੋਰ ਕਰ ਦਿਤਾ ਤੇ ਰੱਬ ਨੂੰ ਹੋਰ ਕਰ ਦਿਤਾ। ਇਹ ਤਾਂ ਗੁਰੂ ਦੀ ਜਿਹੜੀ ਤ੍ਰਿਗੁਣ ਅਤੀਤ ਪਦਵੀ ਹੁੰਦੀ ਹੈ ਅੱਠਵੀਂ ਭੂਮਿਕਾ ਉਹਦੇ ਬਾਰੇ ਤੁਸੀਂ ਜਾਣਦੇ ਹੀ ਨਹੀਂ ਕੁਛ ਵੀ। ਹੁਣ ਤੁਸੀਂ ਅਰਥ ਕਰ ਦਿਤੇ ਸੁਤੰਤਰ। ਇਹ ਪ੍ਰਸੰਸਗਕ ਅਰਥ ਨੇ।

ਬਾਬਰ ਨੂੰ ਜਦੋਂ ਪਤਾ ਚੱਲਿਆ ਕਿ ਇਕ ਦਰਵੇਸ਼ ਮੇਰੇ ਕੈਦ ਵਿਚ ਆ ਗਿਆ। ਜਿਹੜਾ ਚੱਕੀਆਂ ਆਪ ਚੱਲ ਰਹੀਆਂ ਨੇ ਤੇ ਉਹਦੇ ਸ਼ਬਦ ਦੇ ਵਿਚ ਇਹ ਤਾਸੀਰ ਹੈ, ਜਿਉਂ-ਜਿਉਂ ਉਹਦੇ ਕੀਰਤਨ ਦੀ ਆਵਾਜ਼ ਜਿਥੇ ਤੱਕ ਜਾਂਦੀ ਹੈ ਕਿ ਕੋਈ ਬੰਦਾ ਨਹੀਂ ਜਿਹੜਾ ਹੋਸ਼ ਵਿਚ ਹੋਵੇ, ਸਭ ਮਸਤੀ 'ਚ ਆ ਗਏ। ਮਸਤੀ 'ਚ ਆ ਕੇ ਚੱਕੀਆਂ ਚਲ ਰਹੀਆਂ ਨੇ, ਦਾਣੇ ਪੈ ਰਹੇ ਨੇ। ਹੈਰਾਨ ਹੋ ਰਹੇ ਨੇ, ਪਹਿਰੇਦਾਰ ਸਾਰੇ ਵਜਦ 'ਚ ਆ ਕੇ ਸਮਾਧੀਆਂ 'ਚ ਖੜ੍ਹੇ ਨੇ।

ਬਾਬਰ ਕੋਲ ਖਬਰ ਗਈ, ਬਾਬਰ ਉਸੇ ਤਰ੍ਹਾਂ ਦੇ ਨਾਲ ਦੌੜਿਆ ਆਇਆ, ਆ ਕੇ ਦੇਖਿਆ, ਮਰਦਾਨਾ ਰਬਾਬ ਵਜਾ ਰਿਹਾ ਹੈ ਤੇ ਗੁਰੂ ਮਹਾਰਾਜ ਕੀਰਤਨ ਕਰ ਰਹੇ ਨੇ। ਹੈਰਾਨ ਰਹਿ ਗਿਆ।

ਇਹ ਕੋਈ ਵਖਰੀ ਬਾਤ ਨਹੀਂ ਹੈ, ਕਿਉਂਕਿ ਨਾਮ ਦੇ ਅੰਦਰ, ਕੀਰਤਨ ਦੇ ਅੰਦਰ, ਐਨੀ ਸ਼ਕਤੀ ਹੈ ਜੇ ਅਸੀਂ ਪ੍ਰਯੋਗ ਕਰ ਲਈਏ ਤਾਂ ਵੱਡੇ ਤੋਂ ਵੱਡੇ ਕੰਮ ਹੋ ਜਾਂਦੇ ਨੇ।

ਗੁਰੂ ਨਾਨਕ ਸਾਹਿਬ ਦੇ ਉਤੇ ਬੋਝਾ ਚੁਕਾ ਦਿੱਤਾ। ਮਰਦਾਨੇ ਨੂੰ ਚਾਰ ਘੋੜੇ ਫੜਾ ਦਿੱਤੇ। ਭਾਈ ਬਾਲਾ ਨੂੰ ਬੋਝਾ ਚੁਕਾ ਦਿਤਾ। ਬੋਝਾ ਸਿਰ ਨਾਲ ਟੱਚ ਨਹੀਂ ਕਰਦਾ, ਉਚਾ ਚਲਦਾ ਹੈ। ਅੱਜਕਲ੍ਹ ਦੇ ਬੰਦੇ ਇਹ ਕਹਿੰਦੇ ਨੇ ਕਿ ਹੋ ਨਹੀਂ ਸਕਦਾ।

ਸਾਡੇ ਘਰੋਂ ਬੀਬੀ ਜੀ (ਬੀਬੀ ਰਣਜੀਤ ਕੌਰ) ਦੇ ਪਿਤਾ ਸੀ।

ਭਾਈ ਰਣਧੀਰ ਸਿੰਘ ਜੀ ਲਿਖਦੇ ਨੇ ਕਿ ਉਹ ਜਿਸ ਵਕਤ ਖੇਤੀ ਕਰਦੇ ਸੀ ਤੇ ਪਸ਼ੂਆਂ ਨੂੰ ਪੱਠੇ ਲੈ ਕੇ ਆਉਂਦੇ ਸੀ। ਪਿੰਡ ਸਾਰਾ ਖੜ੍ਹ ਜਾਂਦਾ ਸੀ, ਉਹ ਦੇਖਦੇ ਕੀ ਸੀ ਕਿ ਭਾਈ ਹੀਰਾ ਸਿੰਘ ਦੇ ਸਿਰ ਦੇ ਨਾਲ ਭਰਾ ਨਹੀਂ ਜੁੜਿਆ ਹੋਇਆ, ਇਕ ਗਿੱਠ ਦੀ ਵਿੱਥ ਹੈ। ਰੋਜ਼ ਇਸ ਤਰ੍ਹਾਂ ਸੀ। ਬਾਪੂ ਜੀ ਦੇ ਵਿਚ ਨਾਮ ਦੀ ਐਨਰਜੀ ਐਨੀ ਜ਼ਬਰਦਸਤ ਸੀ ਕਿ ਬੈਠੇ-ਬੈਠੇ ਉਡ ਕੇ ਛੱਤ ਨਾਲ ਜਾ ਲੱਗੇ। ਛੇ ਘੰਟੇ ਉਨ੍ਹਾਂ ਦੇ ਸਰੀਰ 'ਚੋਂ ਫਲੈਸ਼ ਨਿਕਲਦੇ ਰਹੇ ਲਾਈਟ ਦੇ। ਸਾਰੀ ਸੰਗਤ ਸਮਾਧੀ ਵਿਚ ਚਲੀ ਗਈ। ਜੇ ਉਹ ਕਿਸੇ ਦੇ ਪਿੱਠ ਦੇ ਉਤੇ ਹੱਥ ਰੱਖ ਦਿੰਦੇ ਸੀ, ਉਹ ਲਿਟਣ ਲਗ ਜਾਂਦਾ ਸੀ। ਐਨਰਜੀ ਸਾਂਭ ਨਹੀਂ ਸੀ ਸਕਦਾ।

ਲੁਧਿਆਣੇ ਭਾਈ ਰਣਧੀਰ ਸਿੰਘ ਜੀ ਉਨ੍ਹਾਂ ਨਾਲ ਰਲ ਕੇ ਅੰਮ੍ਰਿਤ ਛਕਾਇਆ। ਅੰਮ੍ਰਿਤ ਸਮੇਂ ਜਦ ਛਿਟੇ ਮਾਰੇ, ਫਲੇਵਾਲ ਦਾ ਲੜਕਾ ਸੀ। ਆਖਰੀ ਛਿੱਟਾ ਪੂਰੇ ਜਲਾਲ ਨਾਲ ਮਾਰ ਦਿੱਤਾ। ਉਹਦੀ ਸਮਾਧੀ ਲਗ ਗਈ। ਭਾਈ ਰਣਧੀਰ ਸਿੰਘ ਕਹਿਣ ਲੱਗੇ ਭਾਈ ਸਾਹਿਬ ਹੁਣ ਕੀ ਹੋਊਗਾ? ਕਹਿੰਦੇ ਸਾਡੇ ਤੋਂ ਜਲਾਲ 'ਚ ਆ ਕੇ ਮਾਰਿਆ ਗਿਆ, ਹੁਣ ਇਹਦੀ ਸਮਾਧੀ 56 ਘੰਟੇ ਬਾਅਦ ਟੁੱਟੇਗੀ। ਅੰਮ੍ਰਿਤ ਛਕਾਉਣ ਤੋਂ ਬਾਅਦ ਭਾਈ ਸਾਹਿਬ ਕਹਿੰਦੇ ਅਸੀਂ ਅਖੰਡਪਾਠ ਸ਼ੁਰੂ ਕਰ ਦਿੱਤਾ। ਜਦ ਪੂਰੇ 48 ਘੰਟੇ 'ਚ ਉਹ ਭੋਗ ਪਾਉਂਦੇ ਸੀ। ਫੇਰ ਕੀਰਤਨ ਸ਼ੁਰੂ ਹੋ ਗਿਆ, ਜਦੋਂ 56 ਘੰਟੇ ਹੋਏ। ਉਹ ਬੱਚਾ ਭਾਰ ਰਹਿਤ ਹੋ ਗਿਆ, ਉਪਰ ਨੂੰ ਉਡ ਗਿਆ। ਸੰਗਤ ਦੇ ਉਤੇ ਐਉਂ ਫਿਰੇ ਜਿਵੇਂ ਪਾਣੀ 'ਚ ਮੱਛੀ ਫਿਰਦੀ ਹੈ। ਸਾਡੇ ਵਾਜਿਆਂ ਦੇ ਉਤੇ ਦੀ ਹੋ ਕੇ, ਗੁਰੂ ਗ੍ਰੰਥ ਸਾਹਿਬ ਜੀ ਦੇ ਸਾਮ੍ਹਣੇ ਆ ਗਿਆ। ਬਾਪੂ ਜੀ ਉਠ ਕੇ ਆਏ ਕਹਿਣ ਲੱਗੇ ਭਾਈ ਸਾਹਿਬ! ਇਹਦੀ ਰੂਹ ਏਸ ਵੇਲੇ ਸਚਖੰਡ ਦੇ ਅੱਗੇ ਖੜ੍ਹੀ ਦਾਖਲਾ ਮੰਗ ਰਹੀ ਹੈ। ਲਾਵਾਂ ਦਾ ਕੀਰਤਨ ਸ਼ੁਰੂ ਕਰੋ।

ਬੜੀਆਂ ਅਜੀਬ ਬਾਤਾਂ ਨੇ, ਅਸੀਂ ਤਾਂ ਕਿਤੇ ਹੋਰ ਹੀ ਤੁਰੇ ਫਿਰਦੇ ਹਾਂ। ਜਿਨ੍ਹਾਂ ਨੇ ਖੋਜ ਕਰੀ ਹੈ ਉਨ੍ਹਾਂ ਨੂੰ ਪਤਾ ਹੈ। ਅੱਜ ਦੀਆਂ ਗੱਲਾਂ ਨੇ ਕੋਈ ਪੁਰਾਣੀਆਂ ਗੱਲਾਂ ਨਹੀਂ ਹਨ। ਸਾਡੇ ਅੱਖਾਂ ਨਾਲ ਦੇਖਣ ਵਾਲੀਆਂ ਗੱਲਾਂ ਨੇ। ਸੋ ਏਸ ਤਰ੍ਹਾਂ ਦੇ ਨਾਲ ਨਾਮ ਸ਼ਕਤੀ ਜਿਹੜੀ ਹੈ ਜਦੋਂ ਉਸ ਨੇ ਦੇਖਿਆ ਕਿ ਚੱਕੀਆਂ ਵੀ ਚੱਲ ਰਹੀਆਂ ਨੇ ਤੇ ਮਸਤ ਹੈ ਇਹ ਤਾਂ। ਉਸ ਵੇਲੇ ਚਰਨਾਂ ਤੇ ਸਿਜਦਾ ਕੀਤਾ। ਕਹਿਣ ਲੱਗਿਆ, ਹੇ ਦਰਵੇਸ਼ ਸਾਈਂ! ਮੈਂ ਤੇਰੀ ਮਹਿਮਾ ਨੂੰ ਨਹੀਂ ਜਾਣ ਸਕਿਆ। ਤੈਨੂੰ ਇਕ ਮਾਮੂਲੀ ਸਾਧ ਜਾਣ ਕੇ ਮੈਂ ਕੈਦ ਕਰ

ਲਿਆ। ਤੂੰ ਹੁਣ ਇਥੇ ਬੈਠਣ ਦੇ ਕਾਬਲ ਨਹੀਂ ਹੈਂ। ਮੇਰੇ ਨਾਲ ਚੱਲ, ਮੈਂ ਤੈਨੂੰ ਆਪਣੇ ਪਲੰਘ ਤੇ ਬਿਠਾਵਾਂਗਾ। ਤੇਰੀ ਮੈਂ ਸੇਵਾ ਕਰਾਂਗਾ, ਮੈਨੂੰ ਕੁਛ ਸੋਝੀ ਦੇ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਉਸ ਨੂੰ ਕਿਹਾ ਬਾਬਰ! ਤੈਨੂੰ ਪਤਾ ਹੈ ਸ਼ਹਿਰ ਵਿਚ ਕੀ ਹੋ ਰਿਹਾ ਹੈ? ਸ਼ਹਿਰ ਦੇ ਵਿਚ ਐਨੀ ਕਤਲਾਮ ਹੋ ਰਹੀ ਹੈ। ਐਨੀ ਕੁਰਲਾਹਟ ਮਚ ਰਹੀ ਹੈ ਤੇਰਾ ਦਿਲ ਪੱਥਰ ਦਾ ਹੈ ਕਿ ਤੈਨੂੰ ਦਿਲ ਮਾਸ ਦਾ ਦਿੱਤਾ ਹੈ। ਬਿਲਕੁਲ ਪੱਥਰ ਹੈਂ ਤੂੰ ਤੈਨੂੰ ਦਰਦ ਨਹੀਂ ਪੈਦਾ ਹੋਇਆ? ਇਹ ਤਾਂ ਵਾਹਿਗੁਰੂ ਸਭਨਾਂ ਦਾ ਹੈ –

***ਕਰਤਾ ਤੂੰ ਸਭਨਾ ਕਾ ਸੋਈ.....।***

ਜਦੋਂ ਤੇਰੀ ਫੌਜ ਫੌਜ ਨਾਲ ਲੜ ਰਹੀ ਸੀ। ਉਸ ਵੇਲੇ ਸਾਨੂੰ ਕੋਈ ਹੋਸ਼ ਨਹੀਂ ਸੀ। ਲੋਧੀ ਸੀ, ਮੁਗਲ ਸੀਗੇ। ਜਦੋਂ ਤਾਕਤ ਤੇਰੇ ਹੱਥ ਵਿਚ ਆ ਗਈ, ਸ਼ਕਤੀ ਦੀ ਇਹ ਥਿਊਰੀ ਹੈ ਕਿ ਇਸ ਦੇ ਵਿਚ ਖਾਲੀ ਥਾਂ ਨਹੀਂ ਹੁੰਦਾ। ਅੱਜ ਬਾਰ੍ਹਾਂ ਵਜੇ, ਕੱਲ੍ਹ ਨੂੰ ਬਾਰ੍ਹਾਂ ਵਜੇ ਹੋਏ। ਇਕ ਦਿਨ ਕਿਹਦੇ ਲੇਖੇ ਪੈ ਗਿਆ, ਕਤਲ ਸਭ ਕੀਤੇ ਗਏ ਕਿਉਂਕਿ ਰਾਜ ਕਿਸੇ ਦਾ ਨਹੀਂ ਸੀ। ਪਾਵਰ ਦੀ ਥਿਊਰੀ ਹੈ ਇਧਰੋਂ ਹਟਦੀ ਹੈ ਤੇ ਉਧਰ ਚੜ੍ਹ ਜਾਂਦੀ ਹੈ। ਜਿਸ ਵਕਤ ਫੌਜਾਂ ਨੂੰ ਤੂੰ ਹਾਰ ਦੇ ਦਿਤੀ ਤਾਂ ਰਿਆਇਆ ਕਿਹਦੀ ਹੋਈ। ਤੇਰੀ ਹੋਈ? ਕਹਿੰਦਾ ਹਾਂ ਮੇਰੀ ਹੋਈ। ਕਹਿਣ ਲੱਗੇ ਕਿ ਫੇਰ ਤੇਰੇ ਤੋਂ ਜਵਾਬ ਲਿਆ ਜਾਏਗਾ ਕਿ ਤੇਰੀਆਂ ਫੌਜਾਂ ਨੇ ਕਤਲਾਮ ਕਰਿਆ, ਬੇਇਜ਼ਤੀਆਂ ਕਰੀਆਂ।

ਮੈਂ ਕਿਹਾ ਪ੍ਰਿੰਸੀਪਲ ਸਾਹਿਬ, ਤੂੰ ਗੱਲ ਕਿਥੇ ਲੈ ਗਿਆ? ਗੁਰੂ ਨਾਨਕ ਜੇ ਆਪਣੇ ਹੁਕਮ ਦੀ ਥਿਊਰੀ ਖਤਮ ਕਰ ਦਿੰਦਾ ਤਾਂ ਸਾਡਾ ਸਿੱਖ ਧਰਮ ਜੋ ਹੈ ਉਹਦੇ ਉਤੇ ਕਿੰਤੂ ਕਰਨ ਵਾਲੇ ਕਹਿਣਗੇ ਗੁਰੂ ਨਾਨਕ ਦਾ ਸਿਧਾਂਤ ਪਹਿਲਾਂ ਹੋਰ ਸੀ, ਏਮਨਾਬਾਦ ਦੀ ਲੜਾਈ ਦੇ ਵਿਚ ਬਦਲ ਗਿਆ। ਇਹ ਮੈਂ ਅਨਰਥ ਦੀ ਗੱਲ ਕਰਦਾ ਹਾਂ ਕਿ ਅਸੀਂ ਅਰਥ ਦੇ ਅਨਰਥ ਐਨੇ ਗਲਤ ਕਰ ਦਿੰਦੇ ਹਾਂ, ਸਾਨੂੰ ਪਤਾ ਹੀ ਨਹੀਂ ਲਗਦਾ, ਉਹਦੇ ਵਹਿਣ ਦੇ ਵਿਚ ਰੁੜ੍ਹ ਜਾਂਦੇ ਹਾਂ। ਸੋ ਇਸ ਤਰ੍ਹਾਂ ਦੇ ਨਾਲ ਸਾਧਸੰਗਤ ਜੀ! ਸਾਡੇ ਜੋ ਅਰਥ ਗੁਰੂ ਸਾਹਿਬ ਨੇ ਕਰੇ ਨੇ, ਸਾਰੇ ਗੁਰੂ ਗ੍ਰੰਥ ਸਾਹਿਬ ਦੇ ਵਿਚ ਨਾਮ ਦੀ ਗੱਲ ਕਰੀ ਹੈ। ਹਰ ਗੱਲ ਦਾ ਸਬੰਧ ਨਾਮ ਨਾਲ ਹੈ, ਨਾਮ ਦੀ ਪ੍ਰਾਪਤੀ 'ਚ ਹੈ। ਕਿਉਂਕਿ ਨਾਮ ਤੱਕ ਪਹੁੰਚਣ ਵਾਸਤੇ ਬਹੁਤ ਸਾਰੇ ਤਰੀਕੇ ਨੇ। ਜਿਹੜਾ ਗੁਰੂ ਮਹਾਰਾਜ ਨੇ ਅਪਣਾਇਆ ਹੈ, ਉਹ ਤਿੰਨ ਨੇ, ਇਕ ਕਰਮ ਨੇ, ਇਕ ਉਪਾਸ਼ਨਾ ਹੈ, ਇਕ ਗਿਆਨ ਹੈ। ਤਿੰਨ ਦੋਸ਼ ਲੱਗੇ ਹੋਏ ਨੇ ਜੀਵ ਨੂੰ, ਇਕ ਮੈਲ ਲੱਗੀ ਹੋਈ ਹੈ, ਇਕ ਵਿਸ਼ਸ਼ੇਪਤਾ,

ਇਕ ਆਵਰਨ ਹੈ। ਤਿੰਨਾਂ ਸਾਧਨਾਂ ਦੇ ਨਾਲ ਇਹ ਦੂਰ ਹੁੰਦੀ ਹੈ। ਸੋ ਇਸ ਤਰ੍ਹਾਂ ਦਾ ਉਪਦੇਸ਼ ਜਦ ਸੁਣਿਆ, ਮਰਦਾਨਾ ਕਹਿਣ ਲੱਗਿਆ ਪਾਤਸ਼ਾਹ! ਤੁਸੀਂ ਐਨੇ ਵਖਿਆਨ ਦੇ ਨਾਲ ਸਮਝਾਉਂਦੇ ਹੋਂ। ਪਰ ਇਹ ਲੋਕ ਸਮਝਦੇ ਕਿਉਂ ਨਹੀਂ ਫੇਰ ਉਥੇ ਹੀ ਕਿਉਂ ਆ ਜਾਂਦੇ ਨੇ। ਕਹਿੰਦੇ ਮਰਦਾਨਿਆ! ਇਹ ਬਹੁਤ ਕੀਮਤੀ ਚੀਜ਼ ਹੈ। ਕੁਝ ਤਾਂ ਸਮਝਦੇ ਨੇ। ਕਹਿੰਦਾ, ਮਹਾਰਾਜ! ਜਦ ਤਾਂ ਸਾਰੇ ਵਜ਼ਦ 'ਚ ਆਏ ਹੁੰਦੇ ਨੇ। ਪਰ ਮੈਂ ਬਾਅਦ ਵਿਚ ਦੇਖਦਾ ਹਾਂ ਉਹ ਬਿਲਕੁਲ ਹੀ ਭੁੱਲ ਜਾਂਦੇ ਨੇ। ਐਡੀ ਵੱਡੀ ਚੀਜ਼ ਨੂੰ ਕਿਉਂ ਨਹੀਂ ਸਮਝਦੇ ਜਦੋਂ ਕਿ ਨਾਮ ਨੂੰ ਤੁਸੀਂ ਸਰਵੋਤਮ ਦਸਦੇ ਓਂ। ਜਿਥੇ ਕੋਈ ਵੀ ਸਹਾਇਤਾ ਨਹੀਂ ਕਰਦਾ, ਹੋਰ ਕੋਈ ਚੀਜ਼ ਜਾਂਦੀ ਨਹੀਂ। ਨਾਮ ਨਾਲ ਜਾਂਦਾ ਹੈ –

***ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥*** ***ਅੰਗ – 264***

ਮਹਾਰਾਜ ਕਹਿਣ ਮਰਦਾਨਿਆਂ! ਉਨ੍ਹਾਂ ਦੇ ਭਾਗ ਵਿਚ ਨਹੀਂ। ਕਹਿੰਦਾ ਨਹੀਂ ਮਹਾਰਾਜ, ਤੁਸੀਂ ਸਮਝਾਉਂਦੇ ਓਂ, ਸਮਝਣਾ ਚਾਹੀਦਾ ਹੈ। ਮਹਾਰਾਜ ਕਹਿੰਦੇ ਚੰਗਾ, ਤੁਹਾਨੂੰ ਪ੍ਰਤੱਖ ਦੱਸਾਂਗੇ। ਕਹਿੰਦੇ ਮਰਦਾਨਿਆਂ! ਕਦਰ ਨਹੀਂ ਹੈ ਸੰਸਾਰ ਨੂੰ। ਕਦਰ ਨਾ ਹੋਣ ਕਰਕੇ ਰੁਚੀ ਨਹੀਂ ਜਾਗਦੀ। ਗੱਲ ਸਮਝਦੇ ਨਹੀਂ ਹੈਗੇ, ਦੁਨੀਆਂ ਨੂੰ ਸਤਿ ਕਰਕੇ ਜਾਣਿਆ ਹੋਇਆ ਹੈ ਤੇ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਮੇਰਾ ਨਿਸ਼ਾਨਾ ਕੀ ਹੈ, ਮੈਂ ਕਿਥੇ ਜਾਣਾ ਹੈ। ਏਸ ਕਰਕੇ ਵਿਚਾਰਿਆਂ ਦਾ ਦੋਸ਼ ਕੋਈ ਨਹੀਂ ਹੈ। ਲੇਕਿਨ ਹੌਲੀ-ਹੌਲੀ ਸਮਝ ਵਿਚ ਆਉਂਦੀ ਹੈ ਨਾਮ ਦੀ ਮਹਿਮਾ।

ਚਲਦੇ-ਚਲਦੇ ਗੁਰੂ ਮਹਾਰਾਜ ਪਟਨਾ ਸਾਹਿਬ ਪਹੁੰਚ ਗਏ ਜਿਹਨੂੰ ਪਾਟਲੀ ਪੁੱਤਰ ਕਹਿੰਦੇ ਸੀ। ਮਹਾਰਾਜ ਕਹਿੰਦੇ, ਮਰਦਾਨਿਆਂ ਸਾਮ੍ਹਣੇ ਬਿਲਡਿੰਗਾਂ ਆ ਗਈਆਂ, ਅਸੀਂ ਤਾਂ ਇਥੇ ਬੈਠਦੇ ਹਾਂ ਜਾਹ ਤੂੰ ਪ੍ਰਸ਼ਾਦੇ ਛਕ ਆ। ਹੱਸ ਪਿਆ ਮਰਦਾਨਾ, ਕਿਉਂਕਿ ਬਾਲ ਸਖਾਈ ਸੀ। ਮਹਾਰਾਜ ਕਹਿੰਦੇ, "ਮਰਦਾਨਿਆ! ਹਸਦੈਂ?" ਤੁਸੀਂ ਤਾਂ ਐਉਂ ਕਹਿ ਦਿੱਤਾ ਜਿਵੇਂ ਮੇਰੇ ਲਈ ਥਾਲ ਲੱਗੇ ਪਏ ਹੁੰਦੇ ਨੇ। ਕਹਿੰਦੇ, ਕੀ ਕਰਦਾ ਹੁੰਦਾ ਹੈ? ਕਹਿੰਦਾ ਮਹਾਰਾਜ, ਤੁਹਾਡੇ ਨਾਲ ਰਹਿ ਕੇ ਮੈਨੂੰ ਮੱਥੇ ਪੜ੍ਹਨ ਦੀ ਸੋਝੀ ਆ ਗਈ। ਮੈਂ ਦੇਖਦਾ ਹਾਂ ਕਿ ਕਿਹਦਾ ਮੱਥਾ ਖਿੜ੍ਹਿਆ ਹੋਇਆ ਹੈ, ਕਿਹਦੇ ਵਿਚ ਰਸ ਹੈ, ਕਿਹਦੇ ਵਿਚ ਖਿੱਚ ਹੈ। ਉਸ ਨੂੰ ਮੈਂ ਸਤਿ ਕਰਤਾਰ ਦਾ ਆਵਾਜ਼ਾ ਦਿੰਦਾ ਹਾਂ, ਉਹ ਮੈਨੂੰ ਆ ਮਿਲਦਾ ਹੈ। ਕਹਿੰਦੇ ਜੇ ਨਾ ਮਿਲੇ। ਕਹਿੰਦਾ ਫੇਰ ਮਹਾਰਾਜ, ਤੁਸੀਂ ਮੇਰੇ ਨਾਲ ਚੱਲ ਕੇ ਦੇਖ ਲਿਓ, ਕਿੰਨੀਆਂ ਗਾਲ੍ਹਾਂ ਪੈਂਦੀਆਂ ਨੇ।

ਮਹਾਰਾਜ ਜਲਾਲ ਵਿਚ ਆ ਗਏ, ਕਹਿੰਦੇ, ਮਰਦਾਨਿਆ! ਨਿਰੰਕਾਰ ਦੀ ਕਰੀਏ ਚਾਕਰੀ, ਦੁਨੀਆਂ ਦੇ ਅੱਗੇ ਹੱਥ ਅੱਡੀਏ। ਮਹਾਰਾਜ ਨੇ ਖੜ੍ਹਾਵਾਂ 'ਚੋਂ ਚਰਨ ਕੱਢਿਆ, ਅੰਗੂਠੇ ਦੇ ਨਾਲ ਧਰਤੀ ਦੇ ਵਿਚੋਂ ਇਕ ਲਾਲ ਦੇ ਦਿਤਾ। ਕਹਿੰਦੇ ਮਰਦਾਨਿਆ! ਚੁੱਕ ਲੈ। ਇਹ ਬੇਕੀਮਤੀ ਲਾਲ ਹੈ। ਨਾਲੇ ਸ਼ਹਿਰ ਦੇ ਵਿਚ ਪ੍ਰਸ਼ਾਦਾ ਛਕ ਆਈਂ, ਨਾਲੇ ਇਸ ਲਾਲ ਦਾ ਮੁੱਲ ਪੁਛ ਆਈਂ। ਮਰਦਾਨਾ ਜਾਂਦਾ ਹੈ, ਜਾ ਕੇ ਸਬਜ਼ੀ ਫਰੋਸਾਂ ਦੇ ਚਲਿਆ ਗਿਆ। ਉਥੇ ਜਾ ਕੇ ਜਿਸ ਵਕਤ ਦਿਖਾਇਆ, ਉਹ ਕਹਿਣ ਲੱਗਿਆ ਭਾਈ! ਮੈਨੂੰ ਤੂੰ ਸਵਾ ਸੇਰ ਫਲ ਫਰੂਟ ਦੇ ਦੇ। ਖੁਰਾਕ ਮੇਰੀ ਐਨੀ ਕੁ ਹੈ। ਨਾਲੇ ਮੈਨੂੰ ਇਹਦਾ ਮੁੱਲ ਦੱਸ ਦੇ। ਉਸ ਨੇ ਦੇਖਿਆ ਕਿ ਇਹਦਾ ਕਾਹਦਾ ਮੁੱਲ ਹੈ। ਇਹ ਤਾਂ ਇਥੇ ਬੇਅੰਤ ਵੱਟੀਆਂ ਪਈਆਂ ਨੇ, ਗੰਗਾ 'ਚ ਨਾਹੁਣ ਜਾਂਦੇ ਹਾਂ, ਬੱਚੇ ਸਾਡੇ ਜੇਬਾਂ ਭਰ ਲਿਆਉਂਦੇ ਨੇ। ਕਹਿੰਦਾ ਨਹੀਂ ਕੀਮਤੀ ਹੈ ਬਹੁਤ। ਜਦੋਂ ਇਸਨੇ ਚਾਰ-ਪੰਜ ਵਾਰ ਕਿਹਾ ਤਾਂ ਜਿਹੜੇ ਗਾਹਕ ਸੀ ਉਹ ਦੁਕਾਨਦਾਰ ਨੂੰ ਕਹਿਣ ਲੱਗੇ, ਪੁੜਪੁੜੀ ਕੋਲ ਉਂਗਲੀ ਘੁੰਮਾ ਕੇ ਕਿ ਇਹਦਾ ਦਿਮਾਗ ਫਿਰਿਆ ਹੋਇਆ ਹੈ। ਮਰਦਾਨਾ ਹੈਰਾਨ ਹੋ ਗਿਆ ਕਿ ਇਹ ਤਾਂ ਮੈਨੂੰ ਹੀ ਕਮਲਾ ਕਹਿਣ ਲਗ ਗਏ।

ਅੱਗੇ ਹਲਵਾਈ ਦੇ ਚਲਿਆ ਗਿਆ, ਕਹਿੰਦਾ ਸ਼ਾਹ ਜੀ ਸਵਾ ਸੇਰ ਮਠਿਆਈ ਦੇ ਦਿਓ ਤੇ ਇਹਦਾ ਮੁੱਲ ਵੀ ਦੱਸ ਦਿਓ। ਉਹਨੇ ਜਿਸ ਵਕਤ ਲਾਲ ਦੇਖਿਆ ਕਹਿੰਦਾ ਇਹਦਾ ਮੁੱਲ ਤਾਂ ਕੋਈ ਨਹੀਂ ਹੈ, ਤੂੰ ਐਉਂ ਕਰ ਅੱਧ ਸੇਰ ਮਠਿਆਈ ਲੈ ਲੈ। ਆਹ ਮੈਨੂੰ ਦੇ ਦੇ, ਮੇਰੀ ਤੱਕੜੀ 'ਚ ਹੈਗਾ ਪਾਸਕੂ। ਅੱਗੇ ਗਿਆ ਮਰਦਾਨਾ ਦੋ ਗਜ਼ ਕੱਪੜਾ ਦੇਣ ਲੱਗਿਆ। ਇਕ ਜੌਹਰੀ ਦੇ ਗਿਆ, ਉਹਨੇ ਦੱਸ ਰੁਪਏ ਮੁੱਲ ਪਾਇਆ। 10 ਰੁਪਏ ਉਸ ਵੇਲੇ ਦੇ 160 ਨਾਲ ਗੁਣਾ ਕਰ ਲਓ। 1600 ਰੁਪਿਆ ਲਾ ਲਓ। ਹੈਰਾਨ ਹੋ ਗਿਆ ਮਰਦਾਨਾ ਕਿ ਦੋ ਮੂਲੀਆਂ ਮਿਲਦੇ-ਮਿਲਦੇ 1600 ਰੁਪਿਆ ਮਿਲਣ ਲਗ ਗਿਆ। ਅਗਲੇ ਜੌਹਰੀ ਕੋਲ ਗਿਆ ਉਹਨੇ ਸੌ ਰੁਪਏ ਮੁੱਲ ਪਾਇਆ। ਉਹਨੇ ਕਿਹਾ ਕਿ ਕੋਈ ਸਭ ਤੋਂ ਵੱਡਾ ਜੌਹਰੀ ਹੈ। ਉਨ੍ਹਾਂ ਨੇ ਦੱਸਿਆ ਕਿ ਹਾਂ ਸਾਲਸਰਾਏ ਹੈ। ਉਥੇ ਚਲਿਆ ਗਿਆ ਮਰਦਾਨਾ। ਉਹਦੇ ਅੰਦਰੋਂ ਨੌਕਰ ਆਇਆ, ਅਧਰੱਕਾ। ਉਹਨੇ ਪਰੀਚਾ ਲਿਆ ਕਿ ਤੁਹਾਡਾ ਨਾਉਂ ਕੀ ਹੈ? ਮਰਦਾਨੇ ਕਿਹਾ ਕਿ ਸ਼ਾਹ ਜੀ! ਮੈਂ ਇਹਦਾ ਮੁੱਲ ਪੁੱਛਣਾ ਹੈ? ਉਸ ਨੇ ਕਿਹਾ ਕਿ ਮੈਂ ਸ਼ਾਹ ਜੀ ਨਹੀਂ ਹਾਂ, ਮੈਂ ਉਨ੍ਹਾਂ ਦਾ ਸੇਵਕ ਹਾਂ, ਸ਼ਾਹ ਜੀ ਉਤੇ ਨੇ, ਆਜਾ ਮੈਂ ਉਥੇ ਕਰਾਂਗਾ ਨਿਰਣਾ। ਉਸ ਵੇਲੇ ਜਦ ਉਪਰ ਗਏ ਤਾਂ ਉਸ ਨੇ ਪੁਛਿਆ ਤਾਂ ਨੌਕਰ ਨੇ

ਕਿਹਾ ਕਿ ਸ਼ਾਹ ਜੀ! ਭਾਈ ਮਰਦਾਨਾ ਆਏ ਨੇ। ਪੰਜਾਬ ਦੇ ਵਾਸੀ ਨੇ ਇਹ। ਮਗਧ ਦੇਸ਼ ਕਹਿੰਦੇ ਸੀ ਉਨ੍ਹਾਂ ਦਿਨਾਂ ਵਿਚ। ਇਹਦੇ ਕੋਲ ਆਹ ਚੀਜ਼ ਹੈ ਇਹ ਦਿਖਾਈ ਹੈ। ਕਹਿੰਦੇ ਤੈਨੂੰ ਮੇਰੇ ਨਾਲ ਐਨਾ ਚਿਰ ਹੋ ਗਿਆ ਨਾਲ ਰਹਿੰਦੇ ਨੂੰ ਤੂੰ ਦੱਸ ਦੇ ਮੁੱਲ। ਅਧਰੱਕਾ ਕਹਿਣ ਲੱਗਿਆ, ਜੀ ਹਜ਼ਾਰ ਰੁਪਿਆ। ਹਜ਼ਾਰ ਤਾਂ ਹੁਣ ਦਾ ਲੱਖਾਂ ਹੀ ਚਲਿਆ ਗਿਆ। ਸ਼ਾਹ ਕੁਝ ਰੁਚਿਤ ਹੋ ਗਿਆ ਕਿ ਹੈਂ ਹਜ਼ਾਰ ਦੀ ਕੋਈ ਚੀਜ਼ ਆ ਗਈ ਮੇਰੇ ਕੋਲ। ਜਦੋਂ ਉਹਦੇ ਕੋਲ ਆਈ, ਉਹਨੇ ਰੋਸ਼ਨੀ ਵਲ ਨੂੰ ਕਰਕੇ ਦੇਖਿਆ। ਸ਼ਾਹ ਹੈਰਾਨ ਹੋ ਗਿਆ, ਕਹਿਣ ਲੱਗਿਆ ਅਧਰੱਕੇ, ਸੌ ਰੁਪਿਆ ਤਜੌਰੀ 'ਚੋਂ ਕੱਢ ਕੇ ਲਿਆ। ਮਰਦਾਨੇ ਨੇ ਚਿਹਰੇ ਵੱਲ ਦੇਖਿਆ ਕਿ ਸ਼ਾਇਦ ਸੌ ਰੁਪਿਆ ਮੁੱਲ ਦੇ ਰਿਹਾ ਹੈ। ਉਸ ਨੇ ਕਿਹਾ ਭਾਈ ਮਰਦਾਨਾ ਮੈਂ ਇਸ ਦਾ ਮੁੱਲ ਨਹੀਂ ਪਾ ਰਿਹਾ। ਚੌਂਕੀ ਤੇ ਲਾਲ ਰੱਖਿਆ ਤੇ ਸੌ ਰੁਪਿਆ ਮੱਥਾ ਟੇਕਿਆ। ਨਾਲ ਕਿਹਾ ਭਾਈ ਅਧਰੱਕਾ ਬੇਟਾ! ਸਾਡੇ ਬਜ਼ੁਰਗ ਕਹਿੰਦੇ ਸੀ ਕਿ ਦੁਨੀਆਂ ਦੇ ਵਿਚ ਇਕ ਨਾਯਾਬ ਚੀਜ਼ ਹੈ। ਮੇਰੇ ਭਾਗ ਜਾਗ ਪਏ ਕਿ ਮੈਨੂੰ ਅੱਜ ਦੇਖਣ ਨੂੰ ਮਿਲ ਗਈ। ਕਹਿੰਦੇ ਮਰਦਾਨਿਆ! ਕੀ ਕਰਨਾ ਹੈ ਇਸ ਲਾਲ ਦਾ। ਭਾਈ ਮਰਦਾਨੇ ਨੇ ਕਿਹਾ ਕਿ ਮੈਂ ਮੁੱਲ ਪੁੱਛਣਾ ਹੈ ਇਸਦਾ। ਉਸ ਨੇ ਕਿਹਾ ਕਿ ਭਾਈ ਮਰਦਾਨਾ! ਇਹ ਤਾਂ ਅਮੁੱਲ ਚੀਜ਼ ਹੈ। ਅਮੁੱਲ ਚੀਜ਼ਾਂ ਦਾ ਕੋਈ ਵੀ ਮੁੱਲ ਨਹੀਂ ਹੋਇਆ ਕਰਦਾ। ਹਾਂ, ਇਸ ਵਾਸਤੇ ਤੁਹਾਨੂੰ ਦੋ ਤਿੰਨ ਮਹੀਨੇ ਠਹਿਰਨਾ ਪਏਗਾ, ਤੁਹਾਡੀ ਚੀਜ਼ ਹੈ? ਕਹਿੰਦਾ ਨਹੀਂ ਗੁਰੂ ਨਾਨਕ ਸਾਹਿਬ ਦੀ ਹੈ। ਕਹਿੰਦੇ ਕੌਣ ਨੇ ਗੁਰੂ ਨਾਨਕ, ਓਹੀ ਤਾਂ ਨਹੀਂ ਜਿਹੜੇ ਸੰਸਾਰ ਦਾ ਉਧਾਰ ਕਰਨ ਵਾਸਤੇ ਆਏ ਨੇ। ਕਿਉਂਕਿ ਇਥੇ ਸਾਧੂ ਆਉਂਦੇ ਨੇ ਉਹ ਦੱਸ ਪਾਉਂਦੇ ਨੇ। ਭਾਈ ਮਰਦਾਨੇ ਨੇ ਕਿਹਾ ਕਿ ਓਹੀ ਨੇ। ਸ਼ਾਹ ਖੁਸ਼ੀ 'ਚ ਆ ਗਿਆ, ਅੱਜ ਮੇਰੇ ਭਾਗ ਜਾਗ ਪਏ, ਮੈਂ ਉਹ ਲਾਲ ਵੀ ਦੇਖ ਲਿਆ, ਜਿਹੜਾ ਦਿਸਦਾ ਨਹੀਂ ਕਿਸੇ ਨੂੰ ਤੇ ਅੱਜ ਮੈਂ ਗੁਰੂ ਦੇ ਵੀ ਦਰਸ਼ਨ ਕਰ ਲੈਣੇ ਨੇ। ਜਿਹਦੇ ਦਰਸ਼ਨ ਦੁਰਲੱਭ ਸੀ। ਪੁਛਿਆ ਭਾਈ ਮਰਦਾਨਾ ਫੇਰ ਪ੍ਰਸ਼ਾਦ ਪਾਣੀ ਦਾ ਬੰਦੋਬਸਤ। ਕਿੰਨੀਆਂ ਕੁ ਮੂਰਤੀਆਂ ਨੇ ਗੁਰੂ ਨਾਨਕ ਨਾਲ? ਕਹਿਣ ਲੱਗਿਆ, ਸ਼ਾਹ ਜੀ! ਕਦੇ-ਕਦੇ ਤਾਂ ਅਸੀਂ ਹਜ਼ਾਰਾਂ 'ਚ ਹੋ ਜਾਂਦੇ ਹਾਂ। ਅੱਜ ਤਾਂ ਤਿੰਨੋ ਹੀ ਹਾਂ। ਪ੍ਰਸ਼ਾਦ ਦਾ ਹੁਕਮ ਦੇ ਦਿੱਤਾ। ਕਹਿੰਦਾ ਲੈ ਭਾਈ ਆਹ ਸੌ ਰੁਪਿਆ। ਤੇ ਅਸੀਂ ਆਏ ਸਮਝੋ। ਸਾਰੇ ਰਸਤੇ ਮਰਦਾਨਾ ਗਿਣਤੀਆਂ ਗਿਣਦਾ ਜਾਂਦਾ ਹੈ ਕਿ ਕਮਾਲ ਹੈ ਕਿਥੇ ਦੋ ਮੂਲੀਆਂ, ਦੋ ਗਜ਼ ਕੱਪੜਾ, ਅੱਧ ਸੇਰ ਮਠਿਆਈ। ਜਾ ਕੇ ਜਦ ਗੁਰੂ ਮਹਾਰਾਜ ਦੇ ਅੱਗੇ ਰੱਖ ਜਾ ਕੇ ਮੱਥਾ

ਟੇਕਿਆ ਮਰਦਾਨੇ ਨੇ ਤਾਂ ਮਹਾਰਾਜ ਕਹਿੰਦੇ ਮਰਦਾਨਿਆ, ਨਾਲੇ ਆਹ ਨਾਲੇ ਆਹ? ਕਹਿੰਦਾ ਸੱਚੇ ਪਾਤਸ਼ਾਹ! ਤੇਰੀਆਂ ਤੂੰ ਜਾਣ। ਕਹਿੰਦੇ ਕੀ ਹੋ ਗਿਆ? ਕਹਿੰਦਾ ਮੈਂ ਤਾਂ ਦੁਨੀਆਂ ਦੀ ਅਕਲ ਤੇ ਹੈਰਾਨ ਹਾਂ, ਫਲ ਵਾਲਾ ਦੋ ਮੂਲੀਆਂ ਦਿੰਦਾ ਸੀ, ਹਲਵਾਈ ਨੇ ਅੱਧ ਸੇਰ ਮਠਿਆਈ ਮੁੱਲ ਪਾਇਆ, ਬਜਾਜ ਨੇ ਦੋ ਗਜ਼ ਕੱਪੜਾ ਮੁੱਲ ਪਾਇਆ, ਇਕ ਨੇ ਦੱਸ ਰੁਪਈਏ, ਇਕ ਨੇ ਸੌ ਰੁਪਈਏ, ਮੈਂ ਤਾਂ ਹੈਰਾਨ ਹੋ ਗਿਆ ਮਹਾਰਾਜ ਉਹ ਜੌਹਰੀ ਕਹਿੰਦਾ, ਇਹਦਾ ਤਾਂ ਮੁੱਲ ਹੀ ਨਹੀਂ ਹੈ। ਕਹਿੰਦੇ ਮਰਦਾਨਾ ਫੇਰ ਤੂੰ ਉਨ੍ਹਾਂ ਨੂੰ ਸਮਝਾਉਣਾ ਸੀ। ਜਿਨ੍ਹਾਂ ਨੇ ਦੋ ਮੂਲੀਆਂ ਮੁੱਲ ਪਾਇਆ, ਤੂੰ ਸਮਝਾਉਂਦਾ ਉਨ੍ਹਾਂ ਨੂੰ। ਕਹਿੰਦਾ ਮਹਾਰਾਜ ਮੈਂ ਕੀ ਦੱਸਾਂ, ਤੁਸੀਂ ਹੁੰਦੇ ਤੁਹਾਨੂੰ ਪਤਾ ਲਗਦਾ। ਕਹਿੰਦੇ ਕਿਉਂ? ਕਹਿੰਦਾ ਉਹ ਤਾਂ ਐਉਂ ਪੁੜਪੁੜੀ ਕੋਲ ਉਂਗਲੀ ਘੁੰਮਾਉਣ ਲਗ ਗਏ ਸੀ, ਕਿ ਪਾਗਲ ਆਦਮੀ ਆ ਗਿਆ। ਮਹਾਰਾਜ ਮੈਂ ਉਨ੍ਹਾਂ ਨੂੰ ਸਮਝਾਉਂਦਾ ਕੀ? ਉਨ੍ਹਾਂ ਨੇ ਤਾਂ ਮੈਨੂੰ ਹੀ ਕਮਲਾ ਬਣਾ ਦਿਤਾ। ਉਸ ਵੇਲੇ ਮਹਾਰਾਜ ਕਹਿੰਦੇ, ਮਰਦਾਨਿਆ! ਕੀਮਤੀ ਚੀਜ਼ਾਂ ਦੀ ਕਦਰ ਕਦਰਦਾਨਾਂ ਤੋਂ ਬਗੈਰ ਨਹੀਂ ਪਿਆ ਕਰਦੀ। ਸਬਜ਼ੀ ਵੇਚਣ ਵਾਲੇ ਨੂੰ ਕੀ ਪਤਾ ਹੈ ਕਿ ਲਾਲਾ ਦਾ ਮੁੱਲ ਕੀ ਹੁੰਦਾ ਹੈ। ਮਠਿਆਈ ਵਾਲੇ ਨੂੰ ਕੀ ਪਤਾ ਕਿ ਲਾਲਾਂ ਦਾ ਮੁੱਲ ਕੀ ਹੁੰਦਾ ਹੈ। ਕਪੜੇ ਵਾਲੇ ਨੂੰ ਕੀ ਪਤਾ। ਮਰਦਾਨਿਆ! ਜਿਸ ਤਰ੍ਹਾਂ ਦੇ ਨਾਲ ਲਾਲ ਦੀ ਕੀਮਤ ਜੌਹਰੀ ਜਾਣਦਾ ਹੈ। ਇਸੇ ਤਰ੍ਹਾਂ ਨਾਮ ਦੀ ਕੀਮਤ ਨਾਮ ਦੀ ਕਦਰ ਕਰਨ ਵਾਲੇ ਜਾਣਦੇ ਨੇ। ਤੂੰ ਕਹਿੰਦਾ ਹੈਂ ਨਾਮ ਦਾ ਅਸਰ ਕਿਉਂ ਨਹੀਂ ਹੁੰਦਾ, ਸਾਰੀ ਦੁਨੀਆਂ ਸੁਣਦੀ ਹੈ, ਕਹਿੰਦਾ ਕਦਰਦਾਨ ਨਹੀਂ ਹੈ। ਉਨ੍ਹਾਂ ਵਿਚ ਕਈ ਤਾਂ ਐਸੇ ਨੇ ਕਿ ਸੰਤ ਆ ਗਏ ਆਪਣੀਆਂ ਬੀਮਾਰੀਆਂ ਦੂਰ ਕਰਾਈਏ। ਕੋਈ ਕਹਿੰਦਾ ਹੈ ਕਿ ਸੰਤਾਂ ਕੋਲੋ ਵਰ ਲਈਏ ਕਿ ਮੇਰੇ ਪੁੱਤਰ ਹੋ ਜਾਵੇ। ਕਹਿੰਦੇ ਹਰੇਕ ਦਾ ਆਪਣਾ-ਆਪਣਾ ਮਤਲਬ ਹੈ। ਜ਼ਿਮੀਦਾਰ ਜਾਣਦਾ ਹੈ ਕਿ ਚੰਗੀ ਭੂਮੀ ਕਿਹੜੀ ਹੈ ਜਿਹਦੇ ਵਿਚ ਆਲੂ ਬੀਜੇ ਜਾਣ, ਗੰਨਾ ਬੀਜਿਆ ਜਾਵੇ। ਬਜਾਜ ਜਾਣਦਾ ਹੈ ਕਿ ਕਿਹੜਾ ਕੱਪੜਾ ਲਿਆ ਕੇ ਅਸੀਂ ਸੱਚ ਦਾ ਝੂਠ ਬਣਾ ਸਕਦੇ ਹਾਂ, ਬਹੁਤੀ ਬਿਜਨਸ ਕਰ ਸਕਦੇ ਹਾਂ। ਹਰ ਕਿੱਤੇਦਾਰ ਆਪਣੇ ਕਿੱਤੇ ਦੀ ਜਾਣਦਾ ਹੈ। ਦੂਜੇ ਨੂੰ ਦੂਜੇ ਦਾ ਨਹੀਂ ਪਤਾ, ਮਰਦਾਨਿਆ! ਇਸੇ ਤਰ੍ਹਾਂ ਨਾਲ ਨਾਮ ਜਪਣ ਵਾਲੇ ਨਾਮ ਦੀ ਕੀਮਤ ਜਾਣਦੇ ਨੇ, ਦੂਸਰਿਆਂ ਨੂੰ ਨਹੀਂ ਪਤਾ ਕਿ ਨਾਮ ਕੀ ਹੁੰਦਾ ਹੈ। ਇਹ ਤਾਂ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***

***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥*** ***ਅੰਗ – 81***

ਐਨੇ ਨੂੰ ਜੌਹਰੀ ਆ ਗਿਆ, ਸਾਲਸਰਾਇ ਨੇ ਆ ਕੇ ਇਹੀ ਗੱਲ ਕਹੀ ਸੱਚੇ ਪਾਤਸ਼ਾਹ! ਬੜੀ ਕੀਮਤੀ ਚੀਜ਼ ਹੈ। ਮਹਾਰਾਜ ਕਹਿੰਦੇ ਕਾਹਦੀ ਕੀਮਤੀ ਹੈ। ਇਹ ਤਾਂ ਪੱਥਰ ਹੈ, ਤੇਰੇ ਕੋਲ ਤਾਂ ਇਸ ਤੋਂ ਵੀ ਵੱਧ ਕੀਮਤੀ ਚੀਜ਼ਾਂ ਨੇ। ਕਹਿੰਦਾ ਮਹਾਰਾਜ! ਮੇਰੇ ਤੋਸ਼ੇਖਾਨੇ 'ਚ ਤਾਂ ਐਹ ਲਾਲ ਨੂੰ ਦੇਣ ਜੋਗੇ ਵੀ ਪੈਸੇ ਨਹੀਂ। ਜੇ ਵੇਚਣਾ ਵੀ ਹੋਇਆ ਤਾਂ ਮੈਨੂੰ ਤਾਂ ਅੱਠ ਦੱਸ ਜੌਹਰੀ ਬੁਲਾਉਣੇ ਪੈਣੇ ਨੇ। ਤਾਂ ਕਿ ਇਕ ਦੂਜੇ ਤੋਂ ਰੇਟ ਕਰਕੇ ਅਸੀਂ ਤੁਹਾਡੇ ਕੋਲ ਬੇਨਤੀ ਕਰਾਂਗੇ, ਤਾਂ ਇਹ ਲਾਲ ਜੇ ਤੁਸੀਂ ਦੇਣਾ ਹੋਇਆ ਤਾਂ ਲੈ ਸਕਦੇ ਹਾਂ। ਕਹਿੰਦੇ ਨਹੀਂ ਅਸੀਂ ਇਹ ਗੱਲ ਨਹੀਂ ਕਰਦੇ, ਇਹ ਤਾਂ ਪੱਥਰ ਹੈ। ਤੇਰੇ ਕੋਲ ਇਸ ਤੋਂ ਕੀਮਤੀ ਚੀਜ਼ ਹੈ। ਕਹਿੰਦਾ ਮਹਾਰਾਜ ਮੈਂ ਤਾਂ ਹੈਰਾਨ ਹਾਂ ਇਸ ਤੋਂ ਕੀਮਤੀ ਕੀ ਚੀਜ਼ ਹੈ ਮੇਰੇ ਕੋਲ? ਕਹਿੰਦਾ ਮਹਾਰਾਜ ਮੇਰੇ ਕੋਲ ਸੁਆਸ ਨੇ, ਇਕ ਸੁਆਸ ਦੇ ਨਾਲ ਜੇ ਤੂੰ ਪ੍ਰਮੇਸ਼ਰ ਦਾ ਧਿਆਨ ਕਰ ਲਵੇਂ, ਇਕੋ ਸੁਆਸ ਤੇਰਾ ਬਾਕੀ ਬਚਦਾ ਹੋਵੇ, ਤੇਰਾ ਧਿਆਨ ਪ੍ਰਮੇਸ਼ਰ ਵਲ ਚਲਿਆ ਜਾਵੇ –

***ਏਕ ਚਿਤ ਜਿਹ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ।***

ਕਿੱਡੀ ਵੱਡੀ ਕੀਮਤੀ ਚੀਜ਼ ਹੈ ਜਿਹਨੂੰ ਸੰਸਾਰ ਗਵਾ ਰਿਹਾ ਹੈ। 24 ਹਜ਼ਾਰ ਸੁਆਸ ਘੱਟ ਵੱਧ ਹਰ ਬੰਦੇ ਨੂੰ ਆਉਂਦਾ ਹੈ। ਘਟਦੇ ਵੀ ਨੇ ਵਧਦੇ ਵੀ ਨੇ। ਕਿਸ ਤਰ੍ਹਾਂ ਦੇ ਨਾਲ ਇਹ ਨਾਸ਼ ਕਰ ਰਿਹਾ ਹੈ ਇਨ੍ਹਾਂ ਸੁਆਸਾਂ ਦਾ। ਸੁਆਸ ਦੀ ਕੀਮਤ ਪੁੱਛ।

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥***

***ਅੰਗ – 902***

ਸੁਆਸ ਤਾਂ ਬਹੁਤ ਵੱਡੀ ਚੀਜ਼ ਹੈ, ਅੱਖ ਦੇ ਝਮਕੇ ਜਿੰਨੇ ਚਿਰ ਤੋਂ 15 ਗੁਣਾਂ ਘਟ ਟਾਇਮ ਨੂੰ ਇਕ ਛਿਣ ਕਹਿੰਦੇ ਨੇ। ਜਦ ਉਹਦੀ ਸੁਰਤ ਚਲੀ ਗਈ ਪ੍ਰਮੇਸ਼ਰ ਵਲ, ਉਸ ਵੇਲੇ ਹੀ ਉਹਦੀ ਉਤਮ ਗਤੀ ਹੋ ਗਈ।

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥***
***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥***

***ਅੰਗ – 981***

ਪੁਛੋ ਉਹਨੂੰ ਸ੍ਵਾਸ ਦੀ ਕੀਮਤ ਕੀ ਹੈ।

ਇਕ ਸਾਖੀ ਆਉਂਦੀ ਹੈ ਕਿ ਸਿਕੰਦਰ ਇਥੇ ਜਦੋਂ ਜਿੱਤ ਪ੍ਰਾਪਤ ਕਰ ਲਈ ਭਾਰਤ ਵਰਸ਼ ਦੇ ਵਿਚ। ਅੱਗੇ ਗਿਆ ਨਾ, ਫੌਜਾਂ ਨੇ ਜਵਾਬ ਦੇ ਦਿੱਤਾ। ਉਹ ਪੈਦਲ ਵਾਪਸ ਮੁੜਿਆ। ਵਾਪਸ ਮੁੜ ਕੇ ਜਾ ਕੇ ਉਹਨੇ ਇਸ਼ਨਾਨ ਕਰ ਲਿਆ। ਗਰਮ ਸਰਦ ਹੋ ਗਿਆ। ਦਵਾਈਆਂ ਦਿੰਦੇ ਨੇ, ਅਸਰ ਨਹੀਂ ਹੁੰਦਾ, ਸਗੋਂ ਹੋਰ ਬਿਮਾਰ ਹੁੰਦਾ ਜਾਂਦਾ ਹੈ। ਜੋਤਸ਼ੀ ਬੁਲਾਏ, ਕਹਿਣ ਲੱਗਿਆ ਦੇਖੋ, ਮੇਰੀ ਉਮਰ ਕਿੰਨੀ ਬਾਕੀ ਬਚਦੀ ਹੈ। ਜੋਤਸ਼ੀਆਂ ਨੇ ਹਿਸਾਬ ਕਿਤਾਬ ਕੱਢਿਆ, ਦੱਸਣ ਨਾ। ਕਹਿਣ ਲੱਗਿਆ ਦੱਸੋ? ਕਹਿੰਦੇ ਅਸੀਂ ਸਪਸ਼ਟ ਨਹੀਂ ਹਾਂ। ਕਹਿੰਦਾ ਜੋ ਸਮਝ ਵਿਚ ਆਇਆ ਹੈ ਉਹ ਦੱਸ ਦਿਓ। ਕਹਿੰਦੇ ਸਾਡੇ ਸਮਝ ਵਿਚ ਇਹ ਆਇਆ ਹੈ ਕਿ ਜਿਸ ਦਿਨ ਧਰਤੀ ਲੋਹੇ ਦੀ ਬਣ ਜਾਣੀ ਹੈ, ਅਸਮਾਨ ਲੋਹੇ ਦਾ ਬਣ ਜਾਣਾ ਹੈ ਉਸ ਦਿਨ ਤੁਹਾਡੀ ਮੌਤ ਹੋ ਜਾਣੀ ਹੈ। ਸਾਡੇ ਨਹੀਂ ਸਮਝ ਆਇਆ, ਅਸੀਂ ਖੋਲ੍ਹ ਕੇ ਨਹੀਂ ਦੱਸ ਸਕਦੇ। ਹੈਰਾਨ ਹੋ ਗਿਆ ਆਪ ਭੀ। ਉਥੇ ਜਾਂਦੇ-ਜਾਂਦੇ ਉਹਨੂੰ ਗਸ਼ ਪੈ ਗਈ। ਅੰਗ ਰਖਸ਼ਕਾਂ ਕੋਲ ਕੁਛ ਨਹੀਂ ਸੀ। ਛਾਂ ਕਿਤੇ ਹੈ ਨਹੀਂ ਸੀ। ਇਕ ਦਮ ਉਹਦੇ ਜ਼ਰਾ ਬਖਤਰ (ਲੋਹੇ ਦੇ ਵਸਤਰ) ਜਿਹੜੇ ਪਹਿਨੇ ਹੋਏ ਸੀ, ਉਹ ਥੱਲੇ ਵਿਛਾ ਦਿਤੇ ਤੇ ਉਤੇ ਧੁੱਪ ਪੈ ਰਹੀ ਸੀ, ਉਹਦੀ ਢਾਲ ਬਰਛੇ ਤੇ ਟੰਗ ਦਿਤੀ। ਸੂਰਜ ਦੇ ਨਾਲ ਟਕਰਾ ਕੇ ਕਿਰਨਾਂ ਸੋਨੇ ਰੰਗੀਆਂ ਆਉਣੀਆਂ ਸ਼ੁਰੂ ਹੋ ਗਈਆਂ। ਦਵਾਈ ਦੇਣੀ ਸ਼ੁਰੂ ਕਰ ਦਿਤੀ, ਜਦੋਂ ਹੋਸ਼ ਵਿਚ ਆਇਆ, ਉਸ ਵੇਲੇ ਆਲੇ-ਦੁਆਲੇ ਹੱਥ ਮਾਰਿਆ, ਕਹਿਣ ਲੱਗਾ, ਲੋਹਾ ਹੈ ਮੇਰੇ ਥੱਲੇ। ਧਰਤੀ ਲੋਹੇ ਦੀ ਬਣ ਗਈ, ਉਤੇ ਦੇਖਦਾ ਹੈ ਕਿ ਇਹ ਤਾਂ ਸੁਨਹਿਰੀ ਹੋ ਗਿਆ ਸਾਰਾ ਅਸਮਾਨ। ਰੋਣ ਲਗ ਗਿਆ ਕਿ ਮੇਰਾ ਤਾਂ ਅੰਤ ਸਮਾਂ ਆ ਗਿਆ। ਵੱਡੇ ਵੈਦ ਨੂੰ ਕਹਿਣ ਲੱਗਿਆ, ਵੈਦ ਜੀ ਜੇ ਤੂੰ ਮੈਨੂੰ ਮਕਦੂਨੀਆਂ ਤੱਕ ਕੋਈ ਦਵਾਈ ਲੈ ਕੇ ਲੈ ਜਾਵੇਂ ਤਾਂ ਮੈਂ ਤੈਨੂੰ ਅੱਧਾ ਰਾਜ ਦੇ ਦੇਵਾਂਗਾ ਕਿਉਂਕਿ ਮਾਂ ਨਾਲੋਂ 12 ਸਾਲ ਦਾ ਵਿਛੜਿਆ ਹੋਇਆ ਹਾਂ। 20 ਸਾਲ ਦੀ ਉਮਰ ਸੀ ਮੇਰੀ ਜਦੋਂ ਮੈਂ ਵਿਛੜਿਆਂ। ਮੈਂ ਮਾਂ ਨਾਲ ਗੱਲਾਂ ਕਰਨੀਆਂ ਚਾਹੁੰਦਾ ਹਾਂ ਕਿ ਮੈਂ ਕਿਸ ਤਰ੍ਹਾਂ ਦੇ ਨਾਲ ਫਤਹਿ ਕਰੀ। ਫੇਰ ਕਹਿਣ ਲੱਗਿਆ ਜੇ ਤੈਨੂੰ ਅੱਧਾ ਰਾਜ ਥੋੜ੍ਹਾ ਹੈ ਮੈਂ ਸਾਰਾ ਰਾਜ ਦੇ ਦੇਵਾਂਗਾ। ਕੋਈ ਦਵਾਈ ਦੇ। ਉਹ ਕਹਿਣ ਲੱਗਿਆ, ਬਾਦਸ਼ਾਹ ਸਲਾਮਤ! ਤੇਰੀ ਸਮਾਨ ਪ੍ਰਾਣ ਦੀ ਗੱਠ ਖੁਲ੍ਹ ਚੁੱਕੀ ਹੈ। ਤੇਰੇ ਹੁਣ ਗਿਣਵੇਂ ਸ੍ਵਾਸ ਨੇ ਉਸ ਤੋਂ

ਬਾਅਦ ਤੇਰਾ ਸਰੀਰ ਸ਼ਾਂਤ ਹੋ ਜਾਣਾ ਹੈ। ਇਹ ਲੋਕ ਰਾਜ ਕੀ, ਜੇ ਤੂੰ ਤਿੰਨਾਂ ਲੋਕਾਂ ਦਾ ਰਾਜ ਵੀ ਦੇਵੇਂ ਤਾਂ ਵੀ ਮੈਂ ਇਕ ਸ੍ਵਾਸ ਵੀ ਤੈਨੂੰ ਫਾਲਤੂ ਨਹੀਂ ਦਿਵਾ ਸਕਦਾ। ਸਿਕੰਦਰ ਨੇ ਐਨੀ ਗੱਲ ਸੁਣ ਕੇ ਧਾਹ ਮਾਰੀ। ਕਹਿਣ ਲੱਗਿਆ, ਓ ਵੈਦ! ਐ ਦੁਨੀਆਂ ਦੇ ਲੋਕੋ! ਮੈਨੂੰ ਉਸ ਵੇਲੇ ਸ੍ਵਾਸ ਦੀ ਕੀਮਤ ਪਤਾ ਲੱਗੀ ਜਿਸ ਵਕਤ ਮੈਂ ਬੇਵਸ ਹੋ ਗਿਆ। ਕਿੰਨੇ ਸ੍ਵਾਸ ਮੈਂ ਖੋ ਦਿਤੇ। ਕਹਿੰਦਾ ਮੈਨੂੰ ਪਤਾ ਨਹੀਂ ਸੀ ਕਿ ਇਕ ਸ੍ਵਾਸ ਦੀ ਕੀਮਤ ਤਿੰਨਾਂ ਲੋਕਾਂ ਦੀ ਕੀਮਤ ਤੋਂ ਵੀ ਜ਼ਿਆਦਾ ਹੈ।

ਮਹਾਰਾਜ ਕਹਿੰਦੇ, ਸਾਲਸਰਾਇ! 24 ਹਜ਼ਾਰ ਸ੍ਵਾਸ ਤੇਰੇ ਰੋਜ਼ ਜ਼ਾਇਆ ਹੋ ਰਹੇ ਨੇ। ਸੌ ਸਾਲ ਦੀ ਉਮਰ ਵਾਲੇ ਕੋਲ 88 ਕਰੋੜ 68 ਲੱਖ ਸ੍ਵਾਸ ਵਾਹਿਗੁਰੂ ਦਿੰਦਾ ਹੈ। 75 ਸਾਲ ਦੀ ਉਮਰ ਵਾਲੇ ਕੋਲ 66 ਕਰੋੜ, 44 ਲੱਖ ਸ੍ਵਾਸ ਹੋਇਆ ਕਰਦਾ ਹੈ। ਕਿੰਨੇ ਸ੍ਵਾਸ ਨੇ ਜਿਹੜੇ ਪ੍ਰਮੇਸ਼ਰ ਦੇ ਨਮਿਤ ਲਗਦੇ ਨੇ ਸਾਡੇ? ਇਕ ਬੰਦਾ ਆਸਤਕ ਹੈ ਦਿਨ ਰਾਤ ਭਜਨ ਕਰਦਾ ਹੈ। ਪਹਿਲੇ ਪੰਜ ਸਾਲ ਤਾਂ ਹੋਸ਼ ਹੀ ਨਹੀਂ ਹੁੰਦੀ। 70 ਬਚ ਗਏ ਸਾਡੇ ਕੋਲ। ਫੇਰ ਪੜ੍ਹਾਈ ਲਿਖਾਈ, ਕੰਮ ਕਰਨੇ ਨੇ, ਫੇਰ ਵੀ ਅਸੀਂ ਸ੍ਵਾਸ ਲੇਖੇ ਨਹੀਂ ਲਾਉਂਦੇ। 15-16 ਸਾਲ ਦੇ ਨੂੰ ਕਿਸੇ ਮਹਾਤਮਾ ਦੀ ਸੰਗਤ ਹੋ ਗਈ ਹੋਵੇ, ਦ੍ਰਿੜ੍ਹ ਕਰਾ ਦਿਤਾ। ਉਸ ਵੇਲੇ ਤੋਂ ਉਹਨੇ ਕਰ ਲਿਆ ਕਿ ਮੈਂ ਢਾਈ ਘੰਟੇ ਜ਼ਰੂਰ ਨਾਮ ਜਪਾਂਗਾ।

ਨਾਮ ਜਪਣ ਵਿਚ ਭੇਦ ਹੈ। ਜੇ ਬਿਰਤੀ ਹੀ ਨਹੀਂ ਟਿਕਦੀ, ਮਨ ਉਡਾਰੀਆਂ ਮਾਰਦਾ ਹੈ।

***ਪੰਖੀ ਬਿਰਖ ਸੁਹਾਵੜੇ ਊਭਹਿ ਚਹੁ ਦਿਸਿ ਜਾਹਿ॥***

***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥ ਅੰਗ - 66***

ਫੇਰ ਦੱਸੋ ਲੇਖੇ ਵਿਚ ਕਿਵੇਂ ਪਵੇ। ਗੁਰੂ ਨਾਨਕ ਸਾਹਿਬ ਨੇ ਕਿਹਾ, "ਨਵਾਬ ਸਾਹਿਬ! ਤੇਰੀ ਨਮਾਜ਼ ਲੇਖੇ 'ਚ ਨਹੀਂ ਪਈ ਕਿਉਂਕਿ ਤੂੰ ਘੋੜੇ ਖਰੀਦਦਾ ਰਿਹਾ ਹੈਂ। ਕਾਜ਼ੀ ਸਾਹਿਬ! ਤੇਰੀ ਨਮਾਜ਼ ਲੇਖੇ ਵਿਚ ਨਹੀਂ ਪਈ, ਕਿਉਂਕਿ ਤੂੰ ਵਛੇਰੀ ਮੋੜੀ ਗਿਐਂ। ਫੇਰ ਲੇਖੇ ਵਿਚ ਕਿਹੜੀ ਪੈਂਦੀ ਹੈ? ਲੇਖੇ 'ਚ ਉਹ ਪੈਂਦੀ ਹੈ ਜਿਹੜੀ ਠੀਕ ਢੰਗ ਦੇ ਨਾਲ ਹਾਜ਼ਰੀ ਦੇ ਵਿਚ ਨਾਮ ਜਪਿਆ ਜਾਵੇ। ਹਾਜ਼ਰੀ ਵਿਚ ਰਹਿ ਕੇ ਬਾਣੀ ਪੜ੍ਹੀ ਜਾਵੇ। ਨਾਮ ਓਹੀ ਲੇਖੇ ਵਿਚ ਪੈਂਦਾ ਹੈ, ਜਿਹੜਾ ਪੂਰੀ ਵਿਧੀ ਦੇ ਨਾਲ, ਪੂਰੇ ਤਰੀਕੇ ਦੇ ਨਾਲ ਜਪਿਆ ਜਾਵੇ।

ਜੇ ਮਨ ਹੀ ਉਡਾਰੀਆਂ ਮਾਰੀ ਜਾਂਦਾ ਹੈ, ਨਾਮ ਕੌਣ ਫੇਰ ਜਪਦੈ? ਉਹ ਤਾਂ ਆਦਤ ਪਈ ਹੋਈ ਹੈ।

ਜੇ ਭਾਵਨਾ ਹੀ ਅੰਦਰ ਪੈਦਾ ਨਹੀਂ ਹੋਈ ਕਿ ਜਿਹਦਾ ਨਾਮ ਲੈਂਦਾ ਹੈਂ, ਉਹ ਕੌਣ ਹੈ? ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿਣ ਲੱਗੇ ਕਿ ਦੇਖੋ, ਕਿੰਨੀ ਉਮਰ ਲੇਖੇ 'ਚ ਪੈਂਦੀ ਹੈ। 20 ਸਾਲ ਸਾਡੇ ਐਵੇਂ ਨਿਕਲ ਗਏ, 50 ਰਹਿ ਗਏ ਨਿਤਨੇਮ ਅਸੀਂ ਕਰ ਲਿਆ, ਢਾਈ ਘੰਟੇ ਅਸੀਂ ਨਹੀਂ ਹਟਣਾ, ਰੋਜ਼ ਲਾਉਣੇ ਨੇ। ਸਾਡੀ ਉਮਰ ਲੇਖੇ ਵਿਚ ਕਿੰਨੀ ਪਈ ਪੰਜ ਸਾਲ। ਬਾਕੀ ਦੇ 65 ਸਾਲ ਤਾਂ ਅਸੀਂ ਗਵਾ ਲਏ ਨਾ। ਲੇਖੇ ਵਿਚ ਤਾਂ ਪਿਆ ਨਾ ਸਾਡਾ ਸਾਰਾ। ਮਹਾਰਾਜ ਕਹਿੰਦੇ –

***ਸਾਸਿ ਸਾਸਿ ਸਿਮਰਹੁ ਗੋਬਿੰਦ ॥*** ***ਅੰਗ – 295***

ਉਹਦੀ ਪਦਵੀ ਕਿੱਡੀ ਹੁੰਦੀ ਹੈ –

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥*** ***ਅੰਗ – 319***

ਪਿਛਲੇ ਬਚਨਾਂ ਦੇ ਵਿਚ ਵਿਚਾਰਾਂ ਕੁਛ ਅਧੂਰੀਆਂ ਰਹਿ ਗਈਆਂ, ਦੋਹਾਂ ਗੁਰਦਵਾਰਿਆਂ ਵਿਚ ਗਏ, ਨਾ ਗੱਲ ਉਥੇ ਕਹਿ ਹੋਈ, ਨਾ ਓਥੇ ਕਹਿ ਹੋਈ। ਜੇ ਗੱਲ ਨੂੰ ਸਾਬਤ ਕਰਨਾ ਹੈ ਤਾਂ ਸੈਂਕੜੇ ਮਿਸਾਲਾਂ ਨਾਲ ਦੇਣੀਆਂ ਪੈਂਦੀਆਂ ਨੇ।

ਸਾਡਾ ਕਹਿਣਾ ਇਹ ਸੀ ਕਿ ਜਦੋਂ ਸ਼ਮਸਤਬਰੇਜ਼ ਮਰੇ ਹੋਏ ਨਵਾਬ ਦੇ ਲੜਕੇ ਨੂੰ ਇਹ ਕਹਿ ਕੇ ਜੀਉਂਦਾ ਕਰ ਸਕਦਾ ਹੈ, ਪਹਿਲਾਂ ਤਾਂ ਉਸ ਨੇ ਕਿਹਾ ਕਿ ਉਠ, ਖ਼ੁਦਾ ਕੇ ਹੁਕਮ ਸੇ ਉਠ ਖੜਾ ਹੋ। ਖ਼ੁਦਾ ਦੇ ਹੁਕਮ ਨਾਲ ਤਾਂ ਉਹ ਮਰਿਆ ਸੀ। ਜਦੋਂ ਉਹਨੇ ਕਿਹਾ ਕਿ ਦਰਵੇਸ਼ ਕੇ ਹੁਕਮ ਸੇ ਉਠ ਖੜ੍ਹਾ ਹੋ। ਉਹ ਉਠ ਕੇ ਖੜ੍ਹਾ ਹੋ ਗਿਆ। ਰਾਜ਼ੀ ਤਾਂ ਉਹ ਹੋ ਗਿਆ, ਪਰ ਬਾਅਦ ਵਿਚ ਖੱਲ੍ਹ ਲਾਹੀ ਉਨ੍ਹਾਂ ਨੇ। ਫਤਵਾ ਲਾਇਆ। ਉਹ ਪਹਿਲਾਂ ਹੀ ਕਹਿੰਦਾ ਸੀ ਕਿ ਤੁਸੀਂ ਮੇਰੇ ਨਾਲ ਨਾਜਾਇਜ਼ ਵਧੀਕੀ ਕਰੋਂਗੇ।

ਸਵਾਮੀ ਜੀ ਦੇ ਜਿਹੜੇ ਹੈਡਮਾਸਟਰ ਸੀ ਉਹ ਬਿਲਕੁਲ ਸਪਸ਼ਟ ਲਿਖਦੇ ਨੇ ਕਿ ਉਸ ਸਾਧੂ ਨੇ ਦੋ ਟੁਕੜੇ ਕਰ ਦਿਤੇ ਕੀੜੇ ਦੇ। ਇਕ ਇਧਰ ਸੁੱਟ ਦਿਤਾ, ਇਕ ਇਧਰ। ਮੈਂ ਦੇਖਦਾ ਰਿਹਾ ਕਿ ਦੋਵੇਂ ਇਕੱਠੇ ਹੋ ਕੇ ਫੇਰ ਕੀੜਾ ਤੁਰ ਪਿਆ। ਇਵੇਂ ਜਿਵੇਂ ਤੁਹਾਨੂੰ ਨਹੀਂ ਪਤਾ ਕਿ ਮੌਤ ਕੀ ਹੈ? ਇਹਦੇ ਵਿਚ ਭੇਤ ਹੈ?

ਸੋ ਇਹ ਜਿਹੜੇ ਸਿੰਘ ਸੀਗੇ ਸ਼ਕਤੀ ਵਾਲੇ ਸੀਗੇ। ਲੇਕਿਨ ਗੁਰੂ ਮਹਾਰਾਜ ਨੇ ਐਡੀ ਸਖਤ ਪਾਬੰਦੀ ਲਾਈ ਹੋਈ ਸੀ ਸ਼ਕਤੀਆਂ ਦਿਖਾਉਣ ਤੋਂ। ਸੂਫੀ ਪੀਰ ਸ਼ਕਤੀਆਂ ਦਿਖਾਉਂਦੇ ਸੀ। ਪਰ ਹਲਕੇ ਹੋਏ ਕੁੱਤੇ ਨਾਲ ਵਾਹ ਪਿਆ ਹੋਇਆ ਸੀ। ਇਕ ਟਰੇਂਡ ਬੰਦਾ ਜਿਹਨੂੰ ਤਿਆਰ ਕਰਨ ਵਾਸਤੇ ਦੋ ਸੌ ਤਿੰਨ ਸੌ ਸਾਲ ਲਗਦਾ ਹੈ। ਪਹਿਲੇ ਜਨਮ 'ਚ ਵੀ, ਅਗਲੇ 'ਚ ਵੀ, ਅਗਲੇ 'ਚ ਵੀ.......। ਉਹਨੂੰ ਇਕ ਜਾਹਲ ਬੰਦਾ ਤਲਵਾਰ ਨਾਲ ਮਾਰ ਦਿੰਦਾ ਹੈ। ਗੁਰੂ ਮਹਾਰਾਜ ਕਹਿੰਦੇ ਤੁਸੀਂ ਆਪ ਹੀ ਐਨੇ ਤਕੜੇ ਹੋਵੋ ਕਿ ਉਸ ਤੋਂ ਪਹਿਲਾਂ ਹੀ ਹਲਕੇ ਹੋਏ ਕੁੱਤੇ ਨੂੰ ਮਾਰ ਦੇਵੋਂ।

ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿਤੇ। ਅੰਦਰ ਲੈ ਕੇ ਜਾਣ ਦਾ ਮਨਸਾ ਇਹ ਸੀ ਕਿ ਇਨ੍ਹਾਂ ਨੂੰ ਹੌਲੀ-ਹੌਲੀ ਜ਼ਹਿਰ ਦੇ ਕੇ ਖਤਮ ਕਰ ਦਿਤਾ ਜਾਵੇ। ਬੰਦੇ ਦਾ ਦਿਮਾਗ ਉਥੇ ਪਾਗਲ ਜਿਹਾ ਹੋ ਜਾਂਦਾ ਸੀ, ਹੌਲੀ-ਹੌਲੀ ਉਹ ਮਰ ਜਾਂਦਾ ਸੀ। ਰਾਜੇ ਉਥੇ 52 ਕੈਦ ਸੀ। ਉਨ੍ਹਾਂ ਨੂੰ ਹੌਲੀ-ਹੌਲੀ ਜ਼ਹਿਰ ਦੇ ਰਹੇ ਸੀ। ਇਥੇ ਚੰਦੂ ਸੀਗਾ, ਚੰਦੂ ਨੇ ਸਾਰਾ ਇੰਤਜ਼ਾਮ ਕਰ ਦਿਤਾ। ਜ਼ਹਿਰੀਲੇ ਕਪੜੇ ਦਿਓ ਇਨ੍ਹਾਂ ਨੂੰ।

ਆਪਣੇ ਇਹੋ ਜਿਹੀਆਂ ਜ਼ਹਿਰਾਂ ਨੇ, ਆਪਾਂ ਖੇਤੀਆਂ 'ਚ ਦੇਖਦੇ ਰਹੇ ਹਾਂ ਕਿ ਸਾਹ ਵੀ ਲੈ ਲਵੇ, ਆਦਮੀ ਮਰ ਜਾਂਦਾ ਹੈ।

ਗੁਰੂ ਮਹਾਰਾਜ ਨੇ ਉਹ ਪਹਿਨੇ ਹੀ ਨਾ। ਫੇਰ ਖ਼ੁਰਾਕ ਦੇ ਵਿਚ ਜ਼ਹਿਰੀਲੀ ਮਿਲਾਵਟ ਸੀ। ਇਕ-ਇਕ ਕਤਰਾ ਡੱਕੇ ਨਾਲ, ਪਾਰੇ ਦਾ ਦਿੰਦੇ ਜਾਓ ਤੁਸੀਂ, ਛੇ ਮਹੀਨੇ 'ਚ ਉਹਦੇ ਤੇ ਮਾੜਾ ਜਿਹਾ ਅਸਰ ਹੋਏਗਾ।

ਮਹਾਰਾਜ ਖੜਕ ਸਿੰਘ ਵੀ ਇਹਨੇ ਹੀ ਮਾਰਿਆ ਸੀ। ਉਹਦੇ ਵੀ ਖਾਣੇ ਵਿਚ ਪਾਰਾ ਦਿੰਦੇ ਸੀ। ਉਹ ਘਟਦਾ ਗਿਆ, ਪਰ ਹਕੀਮਾਂ ਨੂੰ ਕੁਛ ਪਤਾ ਨਾ ਲੱਗੇ ਕਿ ਇਹਨੂੰ ਕੀ ਹੋ ਗਿਆ। ਲੇਕਿਨ ਧਿਆਨ ਸਿੰਘ ਦਾ ਇੰਤਜ਼ਾਮ ਇਹ ਸੀ ਕਿ ਇਹਨੂੰ ਹੌਲੀ ਹੌਲੀ ਜ਼ਹਿਰ ਨਾਲ ਮਾਰ ਦੇਈਏ। ਇਹ ਸਾਰੇ ਢੰਗ ਨੇ, ਸਾਇੰਟਿਫਿਕ ਗੱਲਾਂ ਨੇ।

ਉਸ ਵੇਲੇ ਭਾਈ ਜੇਠਾ ਜੀ ਤੇ ਭਾਈ ਪ੍ਰਾਣਾ, ਮਾਤਾ ਜੀ ਨੇ ਭੇਜੇ ਉਥੋਂ। ਮਾਤਾ ਜੀ ਨੇ ਬਾਬਾ ਬੁੱਢਾ ਜੀ ਨੂੰ ਬੁਲਾਇਆ ਕਿ ਗੁਰੂ ਪੰਜਵੇਂ ਪਾਤਸ਼ਾਹ ਵੀ ਸ਼ਹੀਦ ਹੋ ਗਏ। ਤੁਸੀਂ ਉਨ੍ਹਾਂ ਨੂੰ ਛੁਡਾਓ।

ਉਹ ਕਹਿਣ ਲੱਗੇ, ਮਾਤਾ ਜੀ! ਉਨ੍ਹਾਂ ਨੇ ਐਉਂ ਤਾਂ ਛੱਡਣਾ ਨਹੀਂ। ਸ਼ਕਤੀ ਦਿਖਾਉਣ ਤਾਂ ਛੱਡਣਗੇ। ਉਹ ਕਹਿੰਦੇ ਕਰੋ। ਬਾਬਾ ਬੁੱਢਾ ਜੀ ਨੇ ਇਹੀ ਗੱਲ ਅੱਗੇ ਕਰ ਦਿਤੀ। ਉਹ ਛੱਡ ਦਿਤੇ ਗਏ। ਜਦੋਂ ਜਹਾਂਗੀਰ ਨਾ ਹੀ ਕੱਢੇ ਗੁਰੂ ਮਹਾਰਾਜ ਨੂੰ ਤਾਂ ਇਨ੍ਹਾਂ ਨੇ ਰਾਤ ਨੂੰ ਗੁਪਤ ਸਰੀਰ ਦੇ ਰਾਹੀਂ ਸ਼ੇਰ ਬਣ ਜਾਣਾ ਉਥੇ। ਉਤੇ ਛਾਤੀ ਤੇ ਵਜ਼ਨ ਦੇ ਕੇ ਹਿਲਾਉਣਾ ਉਹਨੂੰ। ਕਹਿਣਾ ਕਿ ਤੂੰ ਗੁਰੂਆਂ ਨੂੰ ਕੈਦ ਕਰਿਆ ਹੈ, ਅਸੀਂ ਮਾਰ ਦੇਵਾਂਗੇ ਤੈਨੂੰ। ਅਸੀਂ ਤੈਨੂੰ ਚਿਤਾਵਨੀ ਦਿੰਦੇ ਹਾਂ।

ਤਿੰਨ ਚਾਰ ਦਿਨ ਪਹਿਲਾਂ ਤਾਂ ਉਹਦੇ ਹਜ਼ੂਰੀਏ ਇਹੀ ਕਹਿੰਦੇ ਰਹੇ ਤੁਹਾਨੂੰ ਭਿਆਨਕ ਸੁਪਨਾ ਆਇਆ ਹੈ। ਫੇਰ ਜੋਤਸ਼ੀਆਂ ਨੇ ਕਿਹਾ ਕਿ ਜਿਹੜੀ ਸਾੜਸਤੀ ਤੁਹਾਡੇ ਤੇ ਚੜ੍ਹੀ ਹੈ ਓਹੀ ਦਰਸ਼ਨ ਦੇ ਰਹੀ ਹੈ। ਉਦੋਂ ਉਥੇ ਜਵਾਬ ਦੇ ਦਿਆ ਕਰਨ ਉਹਨੂੰ ਕਿ ਤੈਨੂੰ ਹਜ਼ੂਰੀਆਂ ਨੇ ਜੋ ਕਿਹਾ, ਜੋਤਸ਼ੀਆਂ ਨੇ ਜੋ ਕਿਹਾ, ਉਹ ਨਹੀਂ, ਅਸੀਂ ਤਾਂ ਸ਼ਕਤੀ ਹਾਂ, ਤੈਨੂੰ ਖਤਮ ਕਰ ਦੇਵਾਂਗੇ। ਉਹਨੂੰ ਨੀਂਦ ਆਉਣ ਤੋਂ ਹਟ ਗਈ। ਮਾਲੀ ਖੌਰੀਆ ਦੀ ਬਿਮਾਰੀ ਹੋ ਗਈ।

ਅਖੀਰ ਉਹਦੇ ਗੱਲ ਸਮਝ ਆ ਗਈ। ਉਹਨੇ ਹੁਕਮ ਭੇਜਿਆ ਕਿ ਗੁਰੂ ਮਹਾਰਾਜ ਨੂੰ ਛੱਡ ਦਿਓ। ਗੁਰੂ ਮਹਾਰਾਜ ਕਹਿੰਦੇ ਨਾ ਅਸੀਂ ਤਾਂ ਇਥੇ ਬਹੁਤ ਵਧੀਆ ਹਾਂ। ਗੁਰੂ ਸਾਹਿਬ ਜੇਲ੍ਹ ਵਿਚੋਂ ਨਿਕਲਦੇ ਨਹੀਂ ਤੇ ਉਹਨੂੰ ਨੀਂਦ ਨਹੀਂ ਆਉਂਦੀ। ਉਹ ਡਰ ਪਾ ਰਹੇ ਨੇ ਕਿ ਤੈਨੂੰ ਖਤਮ ਕਰ ਦੇਵਾਂਗੇ ਅਸੀਂ। ਉਹ ਪਹਿਰੇਦਾਰਾਂ ਨੂੰ ਕਹਿੰਦਾ ਕਿ ਮੇਰੇ ਆਲੇ ਦੁਆਲੇ ਬਰਛੇ ਲਾ ਕੇ ਖੜ੍ਹੋ ਮੈਂ ਸੌਂਵਾਂ। ਨਾਲ ਜਿਹੜੇ ਪਹਿਰੇਦਾਰ ਖੜ੍ਹਦੇ ਨੇ ਉਨ੍ਹਾਂ ਨੂੰ ਦਿਸਦੇ ਹੀ ਨਹੀਂ। ਉਨ੍ਹਾਂ ਨੂੰ ਉਨ੍ਹਾਂ ਦਾ ਬੋਲ ਵੀ ਨਹੀਂ ਸੁਣਦਾ। ਪਹਿਰੇਦਾਰ ਕਹਿਣ ਲੱਗੇ, ਹਜ਼ੂਰ! ਤੁਹਾਨੂੰ ਕੋਈ ਵਹਿਮ ਹੋ ਗਿਆ।

ਅਖੀਰ ਇਹ ਹੋਇਆ ਕਿ ਉਸ ਨੇ ਕਿਹਾ ਗੁਰੂ ਸਾਹਿਬ ਨੂੰ ਬਹੁਤ ਪਿਆਰ ਨਾਲ ਲਿਆਓ। ਜਿਹੜੇ ਰਾਜੇ ਸੀ ਉਹ ਰੋਣ ਲਗ ਗਏ। ਉਸ ਤੋਂ ਬਾਅਦ ਫੇਰ ਜਹਾਂਗੀਰ ਨੇ ਕਿਹਾ ਕਿ ਤੁਹਾਡਾ ਜਿਹੜਾ ਪੱਲੇ ਫੜ ਕੇ ਨਿਕਲ ਆਉਣਗੇ ਉਹ ਬਾਹਰ ਆ ਜਾਣ। ਮਹਾਰਾਜ ਨੇ 52 ਰਾਜੇ ਸੀ, 52 ਕਲੀਆਂ ਵਾਲਾ ਚੋਲਾ ਸਿਲਵਾ ਲਿਆ। ਲੰਬੀਆਂ ਕਲੀਆਂ ਸੀ, ਪਹਿਲੀ ਲਾਇਨ ਛੋਟੀ, ਦੂਜੀ ਉਸ ਤੋਂ ਵੱਡੀ ਤੀਜੀ ਉਸ ਤੋਂ ਵੱਡੀ। ਉਨ੍ਹਾਂ ਨੇ ਪਿਛੇ-ਪਿਛੇ ਕਲੀਆਂ ਫੜ ਲਈਆਂ

ਉਨ੍ਹਾਂ ਨੇ। ਉਹਦੇ ਨਾਲ ਨਿਕਲ ਆਏ। ਕਿਲਾ ਖਾਲੀ ਹੋ ਗਿਆ। ਜਹਾਂਗੀਰ ਦੇ ਕੋਲ ਜਾਣਾ ਹੀ ਸੀ ਉਨ੍ਹਾਂ ਨੇ ਸਾਰਿਆਂ ਨੇ। ਕਿਲੇ ਤੋਂ ਬਾਹਰ ਆ ਗਏ ਤੇ ਜਹਾਂਗੀਰ ਦੇ ਕੋਲ ਪਹੁੰਚ ਗਏ।

ਉਸ ਵੇਲੇ ਗੁਰੂ ਮਹਾਰਾਜ ਨੇ ਇਨ੍ਹਾਂ ਦੋਹਾਂ ਨੂੰ ਭਾਈ ਪ੍ਰਾਣਾ ਤੇ ਜੇਠਾ ਜੀ ਨੂੰ ਬੁਲਾ ਲਿਆ। ਕਹਿਣ ਲੱਗੇ ਤੁਸੀਂ ਸ਼ਕਤੀ ਕਿਉਂ ਦਿਖਾਈ। ਕਹਿਣ ਲੱਗੇ ਮਹਾਰਾਜ ਅਸੀਂ ਡਰੇ ਪਏ ਹਾਂ। ਪਹਿਲਾਂ ਗੁਰੂ ਪੰਜਵੇਂ ਪਾਤਸ਼ਾਹ ਸ਼ਹੀਦ ਕਰ ਦਿਤੇ। ਉਸ ਵਕਤ ਵੀ ਮਹਾਰਾਜ ਨੇ ਸਾਨੂੰ ਵਰਜ ਦਿਤਾ ਸੀ ਕਿ ਖਬਰਦਾਰ ਜੇ ਤੁਸੀਂ ਸ਼ਕਤੀ ਦਿਖਾਈ। ਮਹਾਰਾਜ ਆਪ ਹੀ ਦੇਖੋ ਕਿ ਜਮਾਤ ਅਜੇ ਆਪਣੀ ਬਹੁਤ ਛੋਟੀ ਹੈ। ਉਹ ਜਿਹੜਾ ਪਹਿਲਾ ਦੁਖਾਂਤ ਹੈ ਉਹਦੇ ਵਿਚੋਂ ਉਠੇ ਨਹੀਂ ਅਜੇ ਤਕ। ਲੋਕਾਂ ਦੇ ਮਨਾਂ ਵਿਚ ਵਹਿਮ ਹੋ ਗਿਆ ਕਿ ਗੁਰੂ 'ਚ ਸ਼ਕਤੀ ਨਹੀਂ ਹੈ।

ਸੋ ਮਹਾਰਾਜ ਬਹੁਤ ਮੁਸ਼ਕਲ ਹੈ ਕਿਹਦੇ ਲੜ ਅਸੀਂ ਲੱਗਾਂਗੇ। ਅੱਗੇ ਹੀ ਰੌਲਾ-ਘਚੌਲਾ ਮਚਿਆ ਪਿਆ ਹੈ, ਸੋਢੀਆਂ ਬੇਦੀਆਂ ਦਾ। ਦੂਜਾ ਇਹ ਹੈ ਕਿ ਸਾਨੂੰ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਸੀ। ਮਹਾਰਾਜ ਜੀ ਨੇ ਬਾਬਾ ਜੀ ਤੋਂ ਪੁਛਿਆ। ਤੁਸੀਂ ਐਨੀ ਦੇਰ ਤੋਂ ਗੁਰੂ ਨਾਨਕ ਸਾਹਿਬ ਦੇ ਨਾਲ ਰਹਿ ਕੇ ਇਹ ਕੀ ਕੰਮ ਕਰਿਆ ਹੈ। ਉਹ ਕਹਿੰਦੇ  ਮਹਾਰਾਜ, ਮਾਤਾ ਜੀ ਦਾ ਬਚਨ ਸੀ। ਮਹਾਰਾਜ ਕਹਿੰਦੇ ਕਿ ਬਾਬਾ ਬੁੱਢਾ ਜੀ, ਮਾਤਾ ਜੀ ਦਾ ਕਹਿਆ ਮੈਂ ਨਹੀਂ ਟਾਲ ਸਕਦਾ। ਪਰ ਸ਼ਕਤੀਆਂ ਨਹੀਂ ਦਿਖਾਉਣੀਆਂ। ਕਹਿੰਦੇ ਜਾਓ ਦਰਿਆ 'ਚੋਂ ਇਕ ਬਾਲਟੀ ਭਰ ਕੇ ਲਿਆਓ। ਕਹਿੰਦੇ ਜਾਓ ਡੋਲ੍ਹ ਆਓ। ਡੋਲ੍ਹ ਕੇ ਆ ਗਏ। ਕਹਿੰਦੇ ਕਿਉਂ ਸਾਧਸੰਗਤ ਜੀ! ਜਦੋਂ ਬਾਲਟੀ ਭਰੀ ਸੀ, ਦਰਿਆ ਦਾ ਪਾਣੀ ਘਟ ਗਿਆ ਸੀ? ਕਹਿੰਦੇ ਨਹੀਂ। ਕਹਿੰਦੇ ਜਦੋਂ ਡੋਲ੍ਹਦੇ ਹਾਂ ਵਧ ਗਿਆ ਸੀ? ਕਹਿੰਦੇ ਨਹੀਂ। ਕਹਿੰਦੇ ਜਿਹੜੇ ਗੁਰੂ ਨੇ ਨਾ, ਉਹ ਸ਼ਕਤੀਆਂ ਦਾ ਦਰਿਆ ਨੇ। ਸ਼ਕਤੀਆਂ ਦਿਖਾਉਂਦੇ ਨਹੀਂ ਹੈਗੇ। ਸੋ ਏਸ ਤਰ੍ਹਾਂ ਦੇ ਨਾਲ ਸ਼ਕਤੀਆਂ ਨਹੀਂ ਦਿਖਾਉਂਦੇ। ਸਿੰਘਾਂ 'ਚ ਸ਼ਕਤੀਆਂ ਨੇ।

ਭਾਈ ਦਇਆ ਸਿੰਘ ਜੀ ਨੂੰ ਚਿੱਠੀ ਦੇ ਕੇ ਭੇਜਿਆ ਗੁਰੂ ਦਸਵੇਂ ਪਾਤਸ਼ਾਹ ਨੇ। ਪਹਿਲਾਂ ਚਿੱਠੀ ਤਾਂ ਦੇ ਦਿਤੀ, ਜਵਾਬ ਦੇ ਰਹੇ ਨੇ। ਦੂਜੀ ਚਿੱਠੀ ਮਹਾਰਾਜ ਨੇ ਭੇਜੀ ਜਦ ਤਾਂ ਜਵਾਬ ਦਿਤਾ, ਜਫਰਨਾਮਾ ਹੈ ਨਾ ਉਸ ਦਾ। ਉਸ ਵੇਲੇ ਨਵਾਬ ਸਰਹੰਦ ਦੇ ਹਰ ਥਾਂ ਉਤੇ ਪਹਿਰੇਦਾਰ ਖੜ੍ਹੇ ਨੇ। ਉਨ੍ਹਾਂ ਨੇ ਕਹਿ ਦਿਤਾ, ਅੱਗੇ ਬੰਦਿਆਂ ਨੂੰ ਕਿਹਾ,

ਇਨ੍ਹਾਂ ਨੂੰ ਮਿਲਣ ਨਹੀਂ ਦੇਣਾ ਬਾਦਸ਼ਾਹ ਨੂੰ। ਉਹਦੇ ਆਲੇ ਦੁਆਲੇ ਸੀ ਔਰੰਗਜ਼ੇਬ ਦੇ ਸਾਰੇ। ਉਨ੍ਹਾਂ ਨੇ ਛੇ ਮਹੀਨੇ ਭਾਈ ਦਇਆ ਸਿੰਘ ਦੀ ਚਿੱਠੀ ਪਹੁੰਚਣ ਹੀ ਨਹੀਂ ਦਿਤੀ। ਉਸ ਤੋਂ ਬਾਅਦ ਉਨ੍ਹਾਂ ਨੇ ਅੰਤਰਆਤਮੇ ਗੁਰੂ ਮਹਾਰਾਜ ਨੂੰ ਕਿਹਾ ਕਿ ਸੱਚੇ ਪਾਤਸ਼ਾਹ! ਸਾਨੂੰ ਤਾਂ ਜਾਣ ਨਹੀਂ ਦਿੰਦੇ, ਤੁਸੀਂ ਹੁਣ ਕ੍ਰਿਪਾ ਕਰੋ। ਗੁਰੂ ਮਹਾਰਾਜ ਨੇ ਰਾਤ ਨੂੰ ਔਰੰਗਜ਼ੇਬ ਫੜ ਲਿਆ। ਇਹ ਗੱਲ ਕਹੀ ਕਿ ਸਾਡੇ ਸਿੰਘ ਬਾਹਰ ਬੈਠੇ ਨੇ ਤੇ ਸਵੇਰੇ ਹੀ ਬੁਲਾ। ਇਕ ਉਨ੍ਹਾਂ ਨੇ ਦੇ ਦਿਤਾ ਤੀਰ ਕਿ ਜਦੋਂ ਉਹ ਮੰਗਣਗੇ ਦੇ ਦੇਵੀਂ। ਕਹਿੰਦਾ ਅੱਛਾ। ਉਹਨੂੰ ਰਾਤ ਨੂੰ ਨੀਂਦ ਨਾ ਆਈ। ਸਾਰੀ ਰਾਤ ਜਾਗਦਾ ਰਿਹਾ। ਤੜਕੇ ਹੀ ਚਾਰ ਵਜੇ ਹੁਕਮ ਭੇਜ ਦਿਤਾ ਕਿ ਜਿਹੜੇ ਸਿੰਘ ਆਏ ਹੋਏ ਨੇ ਗੁਰੂ ਗੋਬਿੰਦ ਸਿੰਘ ਕੋਲੋਂ ਉਨ੍ਹਾਂ ਨੂੰ ਸਾਡੇ ਪੇਸ਼ ਕਰੋ। ਉਸੇ ਵੇਲੇ ਅਧਿਕਾਰੀ ਵਗੈਰਾ ਜਿਵੇਂ ਦਰਬਾਰ ਲਗਦਾ ਹੈ, ਰਾਤ ਨੂੰ ਲੱਗਿਆ। ਡਰ ਬਹੁਤ ਪੈ ਗਿਆ, ਗੁਰੂ ਮਹਾਰਾਜ ਨੂੰ ਦੇਖਿਆ ਜਲਾਲ ਦੇ ਵਿਚ। ਉਸੇ ਵੇਲੇ ਆਵਾਜ਼ ਪੈ ਗਈ ਕਿ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਹਾਜ਼ਰ ਹੋਣ। ਫੇਰ ਸਮੇਤ ਬਰਛਿਆਂ ਦੇ, ਸਮੇਤ ਕਮਾਣਾਂ ਦੇ, ਸਮੇਤ ਸ੍ਰੀ ਸਾਹਿਬ ਦੇ, ਬਾਦਸ਼ਾਹ ਦੇ ਕੋਲ ਤਾਂ ਬਿਲਕੁਲ ਨਹੀਂ ਸੀ ਜਾ ਸਕਦਾ ਸਸ਼ਤਰ ਵਾਲਾ ਬੰਦਾ। ਉਹ ਸਾਰੇ ਸ਼ਸਤਰ ਲੈ ਕੇ ਚਲੇ ਗਏ, ਉਨ੍ਹਾਂ ਸਾਰਿਆਂ ਦੀ ਮਤ ਮਾਰੀ ਗਈ। ਉਥੇ ਜਾ ਕੇ ਭਾਈ ਦਇਆ ਸਿੰਘ ਜੀ ਨੇ ਗੱਜ ਕੇ ਫਤਹਿ ਬੁਲਾਈ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।' ਉਹਨੇ ਕਿਹਾ ਹੋਇਆ ਸੀ ਕਿ ਵਾਹਿਗੁਰੂ ਦੀ ਫਤਹਿ ਨਹੀਂ ਮੈਂ ਸੁਣਨੀ। ਬੰਦੇ ਨੂੰ ਮਾਰ ਦਿਓ ਜਿਹੜਾ ਇਹ ਗੱਲ ਕਹਿੰਦਾ ਹੈ। ਉਥੇ ਨਿਯਮ ਸੀ ਸੱਤ ਸਲਾਮਾਂ ਕਰਨ ਦਾ। ਇਹ ਫਤਹਿ ਬੁਲਾਉਂਦੇ ਨੇ ਗੱਜ ਵੱਜ ਕੇ। ਕਹਿਣ ਲੱਗਾ, ਗੁਰੂ ਜੀ ਨੇ ਖਾਲਸਾ ਛੇਤੀ ਪ੍ਰਗਟ ਕਰ ਦਿਤਾ, ਇਹ ਮੇਰਾ ਸਮਾਂ ਸੀਗਾ। ਮੈਨੂੰ ਮਿਲਿਆ ਸੀ ਇਹ ਰਾਜ ਕਰਨ ਦਾ ਸਮਾਂ। ਉਹ ਕਹਿੰਦੇ, ਔਰੰਗਜ਼ੇਬ! ਤੂੰ ਵੀ ਛੇਤੀ ਧਰਮ ਬਦਲਣ ਦੀ ਕਾਰਵਾਈ ਸ਼ੁਰੂ ਕਰ ਦਿਤੀ। ਇਸ ਕਰਕੇ ਖਾਲਸੇ ਦਾ ਪ੍ਰਗਟ ਹੋਣਾ ਵੀ ਜ਼ਰੂਰੀ ਸੀ। ਉਹ ਕਹਿਣ ਲੱਗਿਆ ਕਿ ਇਕ ਮੈਨੂੰ ਗੱਲ ਦੱਸੋ ਕਿ ਗੁਰੂ ਗੋਬਿੰਦ ਸਿੰਘ 'ਚ ਸ਼ਕਤੀ ਕਿੰਨੀ ਕੁ ਹੈ? ਉਹ ਕਹਿੰਦਾ ਗੁਰੂ 'ਚ ਸ਼ਕਤੀ ਦਾ ਤਾਂ ਅੰਦਾਜ਼ਾ ਹੀ ਨਹੀਂ। ਗੁਰੂਆਂ ਦੇ ਸਿੱਖਾਂ 'ਚ ਸ਼ਕਤੀ ਹੈ, ਗੁਰੂ ਘਰ ਦੇ ਤਾਂ ਕੁੱਤਿਆਂ 'ਚ ਵੀ ਸ਼ਕਤੀ ਹੈ। ਉਹ ਲੰਗਰ 'ਚੋਂ ਪ੍ਰਸ਼ਾਦਾ ਛਕਦੇ ਨੇ ਗੁਰੂ ਘਰ ਦਾ। ਕਹਿੰਦਾ ਦਿਖਾ ਸਕਦੇ ਓਂ? ਕਹਿੰਦੇ ਹਾਂ। ਇਕ ਕੁੱਤਾ ਉਥੇ ਰਹਿੰਦਾ ਹੁੰਦਾ ਸੀ ਜਿਥੇ ਇਹ ਪ੍ਰਸ਼ਾਦੇ ਵਗੈਰਾ ਪਕਾਉਂਦੇ

ਹੁੰਦੇ ਸੀ। ਓਹ ਵੀ ਨਾਲ ਹੀ ਚਲਿਆ ਗਿਆ। ਕਹਿੰਦੇ ਆ ਬਈ ਕੂਕਰਾ, ਔਰੰਗਜ਼ੇਬ ਤੇਰੀ ਸ਼ਕਤੀ ਦੇਖਣੀ ਚਾਹੁੰਦਾ ਹੈ। ਭਾਈ ਦਇਆ ਸਿੰਘ ਨੇ ਪਿੱਠ ਵਲੋਂ ਦੀ, ਉਹਦੇ ਸਿਰ ਤੇ ਬਰਛਾ ਰੱਖ ਦਿਤਾ। ਉਹ ਕੁੱਤਾ ਪਹਿਲਾਂ ਤਾਂ ਥੋੜ੍ਹਾ ਭੌਂਕਦਾ ਹੈ, ਪਰ ਜਦੇ ਹੀ ਮਨੁੱਖਾਂ ਵਾਂਗੂੰ ਬੋਲਣ ਲਗ ਗਿਆ। ਕਹਿੰਦਾ ਔਰੰਗਜ਼ੇਬ ਤੂੰ ਤਾਂ ਸਾਡੇ ਕੁੱਤਿਆ 'ਚ ਹੀ ਸੀਗਾ, ਇਥੇ ਆ ਕੇ ਰਾਜਾ ਬਣ ਗਿਆ। ਪਰ ਤੂੰ ਇਥੇ ਵੀ ਕੁੱਤਿਆਂ ਵਾਲੇ ਹੀ ਕੰਮ ਕਰੇ, ਪਿਉ ਮਾਰ ਦਿਤਾ, ਭਰਾ ਮਾਰ ਦਿਤੇ। ਸਾਧੂ, ਸੰਤ ਮਾਰ ਦਿਤੇ, ਤੂੰ ਹੁਣ ਆਉਣ ਵਾਲਾ ਹੀ ਹੈਂ, ਤੈਨੂੰ ਵੱਢ-ਵੱਢ ਖਾਵਾਂਗੇ ਅਸੀਂ। ਉਹ ਕਹਿੰਦਾ ਬੱਸ, ਬੱਸ। ਉਹ ਐਨਾ ਡਰਿਆ ਨਾ, ਉਹਨੇ ਉਸੇ ਵੇਲੇ ਕਹਾ ਦਿਤਾ ਕਿ ਗੁਰੂ ਗੋਬਿੰਦ ਸਿੰਘ ਜਿਥੇ ਜਾਂਦੇ ਨੇ, ਪੂਰਾ ਸਤਿਕਾਰ ਉਨ੍ਹਾਂ ਨੂੰ ਮਿਲੇ, ਸਾਰਾ ਖਰਚਾ ਦਿਓ, ਹੋਰ ਜੋ ਕੁਛ ਕਹਿਣ ਉਹ ਕਰੋ। ਉਨ੍ਹਾਂ ਨੂੰ ਫੌਜ ਰੱਖਣ ਉਤੇ ਕੋਈ ਪਾਬੰਦੀ ਨਹੀਂ ਕਿ ਵੱਡੀ ਰੱਖਣ ਚਾਹੇ ਛੋਟੀ ਰੱਖਣ। ਸਾਰੇ ਹਾਕਮਾਂ ਨੂੰ ਚਿੱਠੀਆਂ ਲਿਖ ਦਿਤੀਆਂ।

ਸੋ ਏਸ ਤਰ੍ਹਾਂ ਦੇ ਨਾਲ ਕਰਾਮਾਤ ਦੀ ਮੈਂ ਗੱਲ ਕਰਦਾ ਹਾਂ। ਕਰਾਮਾਤ ਗੁਰੂ ਘਰ 'ਚ ਦਿਖਾਉਣੀ ਬਿਲਕੁਲ ਮਨ੍ਹਾ ਹੈ। ਪਰਉਪਕਾਰ ਵਸ ਮਹਾਤਮਾ ਦਿਖਾ ਦਿੰਦੇ ਨੇ। ਬਾਬਾ ਬੀਰ ਸਿੰਘ ਜੀ ਦਾ ਮੈਂ ਦੱਸਿਆ ਸੀ। ਉਨ੍ਹਾਂ ਨੇ ਦਰਿਆ ਖੜ੍ਹਾ ਕਰ ਦਿਤਾ, ਨਹੀਂ ਚੱਲਣ ਦਿਤਾ। ਉਂਝ ਨਹੀਂ ਸੀ ਦਿਖਾਉਂਦੇ। ਉਂਝ ਜੇ ਸਿੰਘਾਂ ਨੇ ਸ਼ਕਤੀਆਂ ਦਿਖਾਉਣੀਆਂ ਹੁੰਦੀਆਂ ਤਾਂ ਲੜਾਈਆਂ ਦੇ ਵਿਚ ਉਨ੍ਹਾਂ ਨੂੰ ਅੰਨ੍ਹੇ ਉਂਵੇ ਅੰਨੇ ਕਰ ਦਿੰਦੇ ਜਾਂ ਦੱਸ ਦੱਸ ਰੂਪ ਧਾਰ ਲਿਆ ਕਰਦੇ।

ਇਕ ਵਾਰੀ ਮਹਾਰਾਜ ਜੀ ਨੂੰ ਕਹਿਣ ਲੱਗੇ ਕਿ ਸੱਚੇ ਪਾਤਸ਼ਾਹ! ਹੁਣ ਤਾਂ ਆਪਾਂ 40 ਹੀ ਰਹਿ ਗਏ। ਤੁਸੀਂ ਸ਼ਕਤੀ ਦਿਖਾ ਦਿਓ। ਗੁਰੂ ਮਹਾਰਾਜ ਕਹਿੰਦੇ, ਦੇਖੋ, ਸਿੰਘੋ ਤੁਸੀਂ ਸਾਡੇ ਵਾਸਤੇ ਬਹੁਤ ਕੁਰਬਾਨੀਆਂ ਕਰੀਆਂ, ਤੁਹਾਡਾ ਬਚਨ ਵੀ ਨਹੀਂ ਟਾਲ ਸਕਦੇ ਪਰ ਅਸੀਂ ਮਨੁੱਖਾਂ ਵਾਂਗੂੰ ਕੰਮ ਕਰਨਾ ਹੈ। ਮਹਾਰਾਜ ਕਹਿਣ ਲੱਗੇ ਇਕ ਬਾਣ ਨਾਲ ਅਸੀਂ ਦਿਖਾ ਦਿੰਦੇ ਹਾਂ। ਕਿਉਂਕਿ ਇਹ ਬਾਣ ਓਹੀ ਨੇ ਜਿਹੜੇ ਪਾਂਡਵਾਂ ਵੇਲੇ, ਅਰਜਨ ਦੇ, ਭੀਮ ਦੇ ਹੱਥ ਵਿਚ ਸੀ। ਉਹ ਜਦੋਂ ਇਕ ਵਾਰ ਚਲਾਉਂਦੇ ਸੀ 10,000 ਬੰਦਾ ਮਾਰ ਦਿੰਦੇ ਸੀ। ਫੇਰ ਉਹ ਸਾਫ ਕਰ ਦਿੰਦੇ ਸੀ ਬਾਣ। ਮਹਾਰਾਜ ਨੇ ਇਕ ਬਾਣ ਚਲਾਇਆ 10,000 ਬੰਦਾ ਗਿਰ ਕੇ ਸੁਆਹ ਬਣ ਗਿਆ। ਸਿੰਘਾਂ ਵਿਚ ਹੋਰ ਉਤਸ਼ਾਹ ਹੋ ਗਿਆ ਕਿ ਮਹਾਰਾਜ ਤਾਂ ਸਾਰੀਆਂ ਸ਼ਕਤੀਆਂ

ਦੇ ਮਾਲਕ ਨੇ, ਸਾਡੇ ਤੋਂ ਤਾਂ ਇਹ ਸੇਵਾ ਲੈਣੀ ਚਾਹੁੰਦੇ ਨੇ, ਸਰੀਰ ਦੇ ਕੇ।

ਇਕ ਤਾਂ ਹੈ ਨਾ ਤਪ ਕਰਦਾ ਹੈ ਬੰਦਾ, ਉਥੇ ਪਹੁੰਚਦਾ ਹੈ, ਕਿੰਨੇ ਹਜ਼ਾਰ ਸਾਲ ਤਪ ਕਰਦਾ ਹੈ। ਇਕ ਹੈ ਗੁਰੂ ਦੇ ਵਾਸਤੇ ਕੁਰਬਾਨੀ ਦੇ ਦੇਣੀ। ਉਹ ਉਸੇ ਵੇਲੇ ਉਥੇ ਪਹੁੰਚ ਜਾਂਦਾ ਹੈ, ਵੱਡੇ-ਵੱਡੇ ਜੋਗੀਆਂ ਨੂੰ ਜਿਹੜੀ ਪਦਵੀ ਪ੍ਰਾਪਤ ਨਹੀਂ ਹੁੰਦੀ, ਉਹ ਪ੍ਰਾਪਤ ਹੋ ਜਾਂਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਸਾਰਿਆਂ ਦੇ ਮਨਾਂ ਵਿਚ ਸੀ ਕਿ ਮਹਾਰਾਜ ਤਾਂ ਕੌਤਕ ਕਰ ਰਹੇ ਨੇ, ਸਾਡੇ ਭਲੇ ਵਾਸਤੇ। ਇਸ ਕਰਕੇ ਮੌਤ ਤੋਂ ਡਰਦੇ ਨਹੀਂ ਸੀਗੇ। 200 ਸਾਲ ਦੀ ਸਿੱਖੀ ਹੋ ਗਈ ਸੀ। ਨਾਲੇ ਪੱਕਾ ਵਿਸ਼ਵਾਸ਼ ਹੋ ਗਿਆ ਕਿ ਮਰਦਾ ਕੋਈ ਨਹੀਂ ਹੈ, ਕੇਵਲ ਸਰੀਰ ਬਦਲਦਾ ਹੈ। ਉਚੇ ਮੰਡਲਾਂ ਦੇ ਵਿਚ ਆਹ ਖਾਕੀ ਸਰੀਰ ਨਹੀਂ ਮਿਲਦਾ, ਹੁੰਦਾ ਇਹੋ ਜਿਹਾ ਹੀ ਹੈ। ਲੇਕਿਨ ਹੱਥ ਵਿਚ ਲਓ ਹੱਥ ਵਿਚ ਨਹੀਂ ਆਉਂਦਾ ਤੇ ਉਹ ਕੰਮ ਕਰਦਾ ਹੈ। ਇਥੇ ਦੀ ਰਹਿਣ ਸਹਿਣ ਹੋਰ ਹੈ, ਉਥੇ ਦੀ ਰਹਿਣ ਸਹਿਣ ਹੋਰ ਹੈ। ਇਥੇ ਤਾਂ ਅਸੀਂ ਮਿੱਟੀ ਨਾਲ ਮਿਲੇ ਹੋਏ ਹਾਂ।

ਸੋ ਗੁਰੂ ਮਹਾਰਾਜ ਨਹੀਂ ਚਾਹੁੰਦੇ ਸੀ ਕਿ ਸ਼ਕਤੀਆਂ ਦਿਖਾਓ। ਗੁਰੂ ਨੌਵੇਂ ਪਾਤਸ਼ਾਹ ਨੇ ਭਾਈ ਮਤੀ ਦਾਸ ਨੂੰ ਕਿੰਨਾ ਵਰਜਿਆ ਸੀ। ਇਥੇ ਤੱਕ ਵਰਜਿਆ ਕਿ ਜਿਹੜੀ ਸ਼ਕਤੀ ਉਹਨੇ ਦਿਖਾਉਣੀ ਸੀ, ਉਹ ਸ਼ਕਤੀ ਖੋਹ ਲਈ ਹੱਥ ਰੱਖ ਕੇ। ਹੋਰ ਉਨ੍ਹਾਂ ਕੋਲ ਸ਼ਕਤੀ ਕਿਹੜੀ ਰੱਖੀ, ਉਹ ਰੱਖੀ ਕਿ ਇਹਦੇ ਉਤੇ ਜਦੋਂ ਆਰਾ ਚੱਲੇ ਤੇ ਇਹਦਾ ਜਪੁਜੀ ਸਾਹਿਬ ਦਾ ਪਾਠ ਚੱਲੀ ਜਾਵੇ। ਉਹ ਵੀ ਸ਼ਕਤੀ ਹੀ ਸੀ ਨਾ। ਨਹੀਂ ਹਾਏ ਓਏ ਬੂ ਓਏ, ਮਰ ਗਿਆ ਓਏ ਹੀ ਹੁੰਦੀ ਹੈ। ਭਾਈ ਦਿਆਲੇ ਨੂੰ ਦੇਗ 'ਚ ਉਬਲਣ ਜੋਗੀ ਸ਼ਕਤੀ ਦੇ ਦਿਤੀ, ਬਾਕੀ ਖੋਹ ਲਈ। ਸੋ ਸ਼ਕਤੀਆਂ ਤਾਂ ਆਮ ਹੀ ਸਿੱਖਾਂ 'ਚ ਹੁੰਦੀਆਂ ਸੀ।

ਸੰਤ ਮਨੀ ਸਿੰਘ ਹੋਏ ਸੀ ਦਿਆਲਪੁਰ ਵਾਲੇ, ਉਹ ਸੰਤ ਮਸਤੂਆਣੇ ਵਾਲਿਆਂ ਦੇ ਸੇਵਕ ਸੀ ਉਹ ਭਜਨ ਬੰਦਗੀ ਬਹੁਤ ਕਰਦੇ ਸੀ ਸਾਰੇ। ਜਿਥੇ ਭਜਨ ਬੰਦਗੀ ਹੋਏਗੀ, ਸ਼ਕਤੀਆਂ ਚੁੱਪ ਕਰਕੇ ਆ ਜਾਂਦੀਆਂ ਨੇ। ਦੂਸਰਾ ਸੰਤਾਂ ਨੂੰ ਪਤਾ ਹੁੰਦਾ ਹੈ ਕਿ ਜੇ ਮੈਂ ਫਲਾਣੀ ਸ਼ਕਤੀ ਹਾਸਲ ਕਰਨੀ ਹੈ, ਮੈਨੂੰ 45 ਦਿਨ ਭੌਰੇ 'ਚ ਬੈਠਣਾ ਪੈਣਾ ਹੈ। ਹੁਣ ਜਿਹੜੀ ਇਹ ਹੈ ਇਹਨੂੰ ਤਾਂ ਗੁਰੂ ਮਹਾਰਾਜ ਕਹਿੰਦੇ ਕੀ ਖੱਟਿਆ ? ਪ੍ਰਮੇਸ਼ਰ ਦਾ ਨਾਮ ਛੱਡਿਆ।

ਇਕ ਵਾਰੀ ਮੈਂ ਬਚਪਨ 'ਚ ਸੀ, ਸਿੰਘ ਬਾਣੇ ਵਿਚ ਸੀਗਾ ਮੈਂ। ਮੈਂ ਗਿਆ ਨੌਕਰੀ ਕਰਨ, ਨੌਕਰੀ ਪੁਲਿਸ ਦੀ ਮਿਲੇ। ਨਵਾਬਸ਼ਾਹ ਦੀ ਗੱਲ ਹੈ। ਮੈਂ ਕਿਹਾ ਪੁਲਿਸ ਵਿਚ ਤਾਂ ਮੈਂ ਹੋਣਾ ਨਹੀਂ, ਜਨਮ ਮੇਰਾ ਬਰਬਾਦ ਹੋ ਜਾਏਗਾ। ਉਸ ਵੇਲੇ ਇਕ ਰੁਪਈਏ ਦਾ ਛੇ ਮਣ ਆਟਾ ਆਉਂਦਾ ਹੁੰਦਾ। ਅੱਜ ਦਾ ਕਿੰਨੇ ਹਜ਼ਾਰ ਰੁਪਿਆ ਬਣ ਜਾਂਦਾ ਹੈ। ਮੈਂ ਕਿਹਾ ਕਿ ਮੈਂ ਨਹੀਂ ਨੌਕਰੀ ਕਰਨੀ। ਭਜਨ ਹੀ ਕਰਦਾ ਰਹਿੰਦਾ ਸੀ। ਮੇਰੇ ਮਨ 'ਚ ਆਇਆ ਕਿ ਅਸੀਂ ਤਾਂ ਬਾਣੀ ਨੂੰ ਮੰਨਦੇ ਹੀ ਨਹੀਂ ਹਾਂ। ਵਿਚਾਰ ਇਹ ਆਇਆ ਕਿ -

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥***
***ਅੰਗ - 10***

ਆਹੀ ਅਰਥ ਸਮਝਦੇ ਹਾਂ ਅਸੀਂ ਕਿ ਜਦੋਂ ਵਾਹਿਗੁਰੂ ਨੇ ਰੋਟੀ ਦੇਣੀ ਹੈ, ਕਿਉਂ ਚਿਤਵਦੇ ਹੋ ਉਦਮ।

***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ ॥*** ***ਅੰਗ - 10***

ਪੱਥਰ ਦੇ ਕੀੜੇ ਨੂੰ ਕੋਈ ਰਾਹ ਨਹੀਂ ਹੁੰਦਾ। ਲੇਕਿਨ ਉਹਦੇ ਕੋਲ ਰਿਜ਼ਕ ਪਹੁੰਚ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮੇਰੇ ਮਨ 'ਚ ਖਿਆਲ ਆਇਆ ਕਿ ਮੈਂ ਹੋਟਲ ਤੇ ਰੋਟੀ ਖਾਂਦਾ ਹਾਂ। ਪੈਸੇ ਸੀ ਮੇਰੇ ਕੋਲ, ਕੋਈ ਮੰਗਤਾ ਆ ਗਿਆ, ਮੈਂ ਉਹਨੂੰ ਹੀ ਫੜਾ ਦਿਤੇ। ਜਦ ਇਕ ਰੁਪਈਏ 'ਚ ਇਕ ਮਹੀਨੇ ਰੋਟੀ ਖਾ ਹੋ ਜਾਂਦੀ ਸੀ। ਖਾਲੀ ਹੋ ਗਿਆ ਬਿਲਕੁਲ। ਮੈਂ ਦਰਵਾਜ਼ਾ ਬੰਦ ਕਰਕੇ ਬਹਿ ਗਿਆ। ਉਥੇ ਇਕ ਮੋਘਾ ਸੀ। ਮੈਂ ਕਿਹਾ ਇਥੋਂ ਦੀ ਥਾਲ ਆ ਜਾਇਆ ਕਰਨਗੇ, ਇਥੋਂ ਦੀ ਚਲੇ ਜਾਇਆ ਕਰਨਗੇ। ਐਂ ਨਹੀਂ ਕਿ ਕੋਈ ਸ਼ੰਕਾ ਸੀ ਮੇਰੇ ਮਨ ਵਿਚ ਸੱਚੀਓਂ ਵਿਸ਼ਵਾਸ਼। ਕੀਰਤਨ ਮੈਂ ਕਰਦਾ ਸੀ ਉਸ ਵੇਲੇ, ਲੋਕ ਸੁਣਦੇ ਸੀ, ਅਸਰ ਹੁੰਦਾ ਸੀ।

ਉਥੇ ਆਟਾ ਸੀ ਥੋੜ੍ਹਾ ਜਿਹਾ ਮੇਰੇ ਮਨ ਵਿਚ ਫੁਰਨਾ ਆਇਆ ਕਿ ਤੂੰ ਆਟੇ ਦੇ ਦੋ ਪ੍ਰਸ਼ਾਦੇ ਲਾਹ ਲੈ। ਅਗਲੇ ਦਿਨ ਇਕ ਮੰਗਤਾ ਆ ਗਿਆ, ਮੈਂ ਕਿਹਾ ਕਿ ਇਹ ਫੁਰਨਾ ਹੀ ਖਤਮ ਕਰੋ, ਆਟਾ ਇਹਨੂੰ ਹੀ ਦੇ ਦਿਓ ਸਾਰਾ। ਹੋਰ ਕਿਸੇ ਨੂੰ ਪਤਾ ਨਾ ਕਿ ਇਹ ਭੁੱਖਾ ਹੀ ਬੈਠਾ ਹੈ। ਸਾਮ੍ਹਣੇ ਸੜਕ ਪਾਰ ਕਰਕੇ ਇਕ ਟਰਾਂਸਪੋਰਟਰ ਸੀਗੇ, ਉਹ ਬੀਬੀ ਦੌੜੀ-ਦੌੜੀ ਆਈ, ਪਲੇਟ ਦੇ ਵਿਚ ਸਾਗ ਪਾਇਆ ਹੋਇਆ। ਹੇਠਾਂ ਬਾਜਰੇ ਦੀ ਰੋਟੀ, ਜ਼ੋਰ ਦੀ ਮਾਰਿਆ ਦਰਵਾਜ਼ੇ ਤੇ

ਹੱਥ। ਮੈਂ ਉਹਨੂੰ ਦਰਵਾਜ਼ਾ ਖੋਲ੍ਹ ਦਿਤਾ। ਮੇਰੇ ਹੱਥ ਤੇ ਰੱਖ ਕੇ ਉਹ ਨੱਠ ਗਈ। ਮੈਂ ਕਿਹਾ ਕਿ ਪ੍ਰਸ਼ਾਦਾ ਦੇ ਗਈ, ਚਲੋ ਛਕ ਲੈਂਦੇ ਹਾਂ। ਉਸ ਤੋਂ ਬਾਅਦ ਉਹ ਆਈ, ਪਲੇਟ ਲੈਣ। ਮੇਰਾ ਨਾਉਂ ਲੈ ਕੇ ਕਹਿਣ ਲੱਗੀ, ਵਰਿਆਮ ਸਿੰਘ! ਬੜੀ ਅਜੀਬ ਗੱਲ ਹੋਈ, ਮੈਂ ਸਾਗ ਬਣਾ ਕੇ ਰੋਟੀ ਪਾਈ ਤਵੇ ਤੇ, ਕੋਈ ਮੇਰੇ ਕਪੜੇ ਖਿੱਚੇ, ਐਸ ਤਰ੍ਹਾਂ ਤੇ ਕਹੇ ਕਿ ਜਾਹ, ਉਹਨੂੰ ਪ੍ਰਸ਼ਾਦਾ ਦੇ ਕੇ ਆ। ਮੇਰੀ ਤਵੇ ਤੇ ਦੂਜੀ ਰੋਟੀ ਪਾਈ ਹੋਈ ਸੀ, ਮੈਂ ਤਾਂ ਨੱਠ ਕੇ ਆਈ, ਮੈਨੂੰ ਟਿਕਣ ਨਾ ਦੇਵੇ। ਮੈਂ ਕਿਹਾ ਲੈ ਬਈ, ਇਹ ਗੱਲ ਹੈ ਨਾ ਜਿਹੜੀ ਇਹਨੂੰ ਕੋਈ ਹੋਰ ਜਾਣਦਾ ਨਹੀਂ ਹੈ। ਇਹ ਗੱਲ ਨੂੰ ਸਮਝਣਾ ਬੜਾ ਔਖਾ ਹੈ।

ਅਗਲੇ ਦਿਨ, ਉਥੇ ਇਕ ਠੇਕੇਦਾਰ ਸੀ ਮੋਹਨ ਸਿੰਘ, ਸਿਆਲਕੋਟ ਦਾ। ਉਹ ਆਪਣੀ ਘਰਵਾਲੀ ਨੂੰ ਕਹਿੰਦਾ ਕਿ ਅੱਜ ਜੇ ਤੂੰ ਉਹਦੀ ਰੋਟੀ ਦੇ ਕੇ ਨਾ ਨਾ ਆਈ ਤਾਂ ਮੇਰੀ ਰੋਟੀ ਇਥੇ ਕਾਰਖਾਨੇ ਨਾ ਭੇਜੀ। ਉਹ ਪ੍ਰਸ਼ਾਦਾ ਲੈ ਕੇ ਆ ਗਈ। ਕਈ ਚੀਜ਼ਾਂ ਬਣਾਈਆਂ ਹੋਈਆਂ ਸੀ ਉਹਨੇ। ਮੈਨੂੰ ਕਹਿੰਦੀ ਭਾਅ ਜੀ! ਆਹ ਨਾ ਪ੍ਰਸ਼ਾਦਾ ਛਕ ਲਓ। ਕਹਿੰਦੀ ਅੱਜ ਠੇਕੇਦਾਰ ਸਾਹਿਬ ਮੈਨੂੰ ਐਉਂ ਕਹਿ ਕੇ ਗਏ ਨੇ। ਕਹਿੰਦੀ, ਕੱਲ੍ਹ ਵੀ ਕਿਹਾ ਸੀ, ਪਰਸੋਂ ਵੀ ਕਿਹਾ ਸੀ, ਮੇਰੇ ਤੋਂ ਘੋਲ ਹੋ ਗਈ। ਅੱਜ ਮੈਨੂੰ ਕਹਿ ਗਏ ਕਿ ਮੇਰਾ ਪ੍ਰਸ਼ਾਦਾ ਨਾ ਲਿਆਈਂ। ਮੈਂ ਛਕ ਲਿਆ।

ਉਸ ਤੋਂ ਅਗਲੇ ਦਿਨ ਉਥੇ ਇਕ ਹੋਰ ਬੰਦਾ ਸੀ ਵਰਿਆਮ ਸਿੰਘ ਨਾਮ ਦਾ ਬੰਦਾ ਉਹ ਲੈ ਆਇਆ। ਕਿੰਨੇ ਦਿਨ ਲੰਘ ਗਏ। ਪਹਿਲੇ ਦਿਨ ਆਇਆ ਨਹੀਂ। ਦੂਜੇ ਦਿਨ ਆਇਆ, ਤੀਜੇ ਦਿਨ, ਚੌਥੇ ਦਿਨ, ਪੰਜਵੇਂ ਦਿਨ। ਛੇਵੇਂ ਦਿਨ ਇਕ ਆ ਗਿਆ, ਕਹਿਣ ਲੱਗਾ ਕਿ ਮੇਰੇ ਘਰ ਤੁਸੀਂ ਪ੍ਰਸ਼ਾਦਾ ਛਕੋ। ਮੈਂ ਕਿਹਾ ਨਹੀਂ ਘਰ ਨਹੀਂ ਮੈਂ ਜਾਣਾ। ਉਹ ਉਥੇ ਪ੍ਰਸ਼ਾਦਾ ਲੈ ਆਇਆ। ਛੇ ਦਿਨ ਲੰਘ ਗਏ।

ਮੈਂ ਰੱਬ ਨੂੰ ਕਿਹਾ ਕਿ ਤੂੰ ਇਨ੍ਹਾਂ ਬੰਦਿਆਂ ਨੂੰ ਭੇਜਦਾ ਹੈਂ, ਮੈਂ ਤਾਂ ਕਿਹਾ ਸੀ ਕਿ ਇਥੋਂ ਦੀ ਪ੍ਰਸ਼ਾਦਾ ਦੇ ਦਿਆ ਕਰੀਂ, ਨਾ ਕੋਈ ਰੌਲਾ ਪਵੇ। ਮੈਂ ਹੱਥਾਂ ਤੇ ਪ੍ਰਸ਼ਾਦੇ ਛਕ ਲਵਾਂਗਾ, ਜੇ ਨਾਲ ਕੁਛ ਹੋਏਗਾ ਉਹ ਵੀ ਇਥੇ ਹੀ ਹੋਏਗਾ। ਨਾ ਭਾਂਡੇ ਰੱਖੀਏ, ਨਾ ਮਾਂਜੀਏ। ਬੁੱਕ ਤੇ ਮੈਂ ਪਾਣੀ ਲੈ ਲੈਣਾ। ਮੈਂ ਕਿਹਾ ਮੈਂ ਕੱਲ੍ਹ ਨੂੰ ਨਹੀਂ ਖਾਣਾ। ਪ੍ਰਸ਼ਾਦੇ ਦੇ ਸਮੇਂ ਤੇ ਇਕ ਬੀਬੀ ਆਈ, ਰਾਵਲਪਿੰਡੀ ਦੀ ਸੀ ਉਹ। ਲਾਜ ਕੌਰ ਸੀ ਉਹਦਾ ਨਾਉਂ, ਉਹਦਾ ਪਤੀ ਚੜ੍ਹਾਈ ਕਰ ਗਿਆ

ਸੀ। ਉਹ ਆ ਕੇ ਬਹਿ ਗਈ, ਉਦਾਸ ਜਿਹੀ ਹੋਈ ਹੋਈ। ਮੈਂ ਦਰਵਾਜ਼ਾ ਖੋਲ੍ਹ ਦਿਤਾ। ਅਸੀਂ ਉਹਨੂੰ ਬੀਜੀ ਕਹਿੰਦੇ ਸੀ। ਮੈਂ ਕਿਹਾ ਬੀਜੀ ਕੀ ਗੱਲ? ਸਿਆਣੀ ਬੜੀ ਸੀ। 38 ਮੁਰੱਬੇ ਸੀ ਉਹਦੇ, ਇਕ ਬਜ਼ਾਰ ਪੂਰਾ ਓਹਦਾ ਆਪਣਾ ਸੀ। ਕਈ ਏਕੜ ਦੀ ਆਪ ਦੀ ਕੋਠੀ ਸੀ। ਬਹੁਤ ਅਮੀਰ ਸੀ। ਕਹਿੰਦੀ ਇਕ ਤੇਰੇ ਨਾਲ ਗੱਲ ਕਰਨੀ ਹੈ। ਕਹਿਣ ਲੱਗੀ, ਕਿ ਪਹਿਲਾਂ ਕਹਿ ਕਿ ਮੈਂ ਜਵਾਬ ਨਹੀਂ ਦੇਵਾਂਗਾ, ਜੋ ਕੁਛ ਮੈਂ ਕਹਾਂਗੀ। ਮੈਂ ਕਿਹਾ ਕਿ ਬੀਬੀ, ਇਹ ਤਾਂ ਧਰਮ ਸ਼ਾਸਤਰ ਸਾਰੇ ਹੀ ਕਹਿੰਦੇ ਨੇ, ਬਚਨ ਉਦੋਂ ਦਿਓ ਜਦੋਂ ਤੁਹਾਨੂੰ ਗੱਲ ਪਤਾ ਲਗ ਜਾਏ। ਨਹੀਂ ਤਾਂ ਬਚਨ ਵਿਚ ਫਸ ਜਾਈਦੈ। ਕਹਿਣ ਲੱਗੀ, ਤੂੰ ਮੇਰੇ ਨੌਕਰੀ ਕਰ ਲੈ। ਮੈਂ ਕਿਹਾ, ਤੁਸੀਂ ਗੱਲ ਕਰੋ ਸਾਫ-ਸਾਫ। ਕਹਿੰਦੀ ਮੇਰੀ ਕੋਠੀ ਲੈ ਲੈ। ਉਨ੍ਹਾਂ ਦਿਨਾਂ ਵਿਚ ਕਾਰ ਸੀ ਉਹਦੇ ਕੋਲ 1937 'ਚ। ਉਦੋਂ ਕਾਰਾਂ ਨੂੰ ਕੋਈ ਜਾਣਦਾ ਹੀ ਨਹੀਂ ਸੀ। ਮੈਂ ਬੈਠ ਗਿਆ, ਕੋਠੀ 'ਚ ਲੈ ਗਈ। ਬੜਾ ਪ੍ਰਬੰਧ ਸੀ। ਉਥੇ ਮੈਨੂੰ ਸਾਰੀ ਕੋਠੀ ਦਿਖਾਈ। 20-22 ਕਮਰੇ ਉਹਦੇ। ਮੈਂ ਦੇਖ ਕੇ ਕਿਹਾ ਕਿ ਆਹ ਕਮਰਾ ਵਧੀਆ ਹੈ। ਬਾਗ ਸੀਗਾ ਉਥੇ ਲੱਗਿਆ ਹੋਇਆ ਬਹੁਤ ਸੋਹਣਾ, ਓਧਰ ਨੂੰ ਉਹਦਾ ਦਰਵਾਜ਼ਾ ਸੀ, ਖਿੜਕੀਆਂ ਲੱਗੀਆਂ ਹੋਣ ਕਰਕੇ, ਅੰਦਰ ਬੈਠੇ ਨੂੰ ਹੀ ਸਾਰਾ ਦਿਸੀ ਜਾਂਦਾ ਸੀ। ਉਹ ਕਹਿੰਦੀ ਕਿ ਤੈਨੂੰ ਕਿਹੜਾ ਕਮਰਾ ਸਭ ਤੋਂ ਚੰਗਾ ਲੱਗਿਆ? ਮੈਂ ਕਿਹਾ, ਮੈਂ ਬਾਹਰ ਵਾਲਾ ਵਧੀਆ ਹੈ। ਕਹਿੰਦੀ ਬਾਹਰ ਵਾਲਾ ਤਾਂ ਕਮਰਾ ਲੈ ਲੈ ਤੇ ਪ੍ਰਸ਼ਾਦਾ ਇਥੇ ਛਕਣਾ ਹੈ ਰੋਜ਼। ਇਥੇ ਹੀ ਰਹਿਣਾ ਹੈ ਤੂੰ। ਮੈਂ ਕਿਹਾ ਬੀਬੀ, ਮੈਨੂੰ ਦੋਵੇਂ ਗੱਲਾਂ ਨਹੀਂ ਤੇਰੀਆਂ ਮਨਜ਼ੂਰ। ਤਾਂ ਹੀ ਮੈਂ ਕਹਿੰਦਾ ਸੀ, ਮੈਨੂੰ ਪਹਿਲਾਂ ਦੱਸ। ਮੈਂ ਆਪਣੇ ਘਰ ਫੇਰ ਆ ਗਿਆ। ਉਹ ਘਰ ਤਿੰਨ ਚਾਰ ਜਣਿਆ ਨੇ ਕਿਰਾਏ ਤੇ ਲਿਆ ਹੋਇਆ ਸੀ। ਉਹ ਮੇਰੇ ਮਗਰ ਪ੍ਰਸ਼ਾਦਾ ਲੈ ਕੇ ਫੇਰ ਆ ਗਈ। ਉਹਨੇ ਥਾਲੀ 'ਚ ਪ੍ਰਸ਼ਾਦਾ ਰੱਖਿਆ ਹੋਇਆ। ਥਾਲੀ 'ਚ ਅੱਠ ਨੌਂ ਕੋਲੀਆਂ। ਵੱਡਾ ਸਟੀਲ ਦਾ ਥਾਲ, ਉਨ੍ਹਾਂ ਦਿਨਾਂ 'ਚ ਉਹਦੇ ਕੋਲ ਸੀਗਾ। ਉਹ ਆ ਕੇ ਬਹਿ ਗਈ। ਮੈਂ ਪ੍ਰਸ਼ਾਦਾ ਨਾ ਛਕਾਂ। ਕਿਉਂਕਿ ਮੈਂ ਵਾਹਿਗੁਰੂ ਨੂੰ ਕਿਹਾ ਸੀ ਕਿ ਮੈਂ ਕੱਲ੍ਹ ਨੂੰ ਨਹੀਂ ਛਕਣਾ। ਜੇ ਤੂੰ ਐਸ ਤਰ੍ਹਾਂ ਹੀ ਭੇਜਿਆ ਕਿ ਜੀ ਫਲਾਣਾ ਆ ਗਿਆ, ਫਲਾਣਾ ਆ ਗਿਆ। ਉਹ ਬੈਠੀ ਰਹੀ। ਛਕ ਲਓ। ਉਹ ਕਹਿੰਦੀ ਇਕ ਮੈਂ ਗੱਲ ਦਸਦੀ ਹਾਂ ਕਿ ਸਾਡੇ ਘਰ ਵਿਚ ਛੇ ਦਿਨ ਹੋ ਗਏ ਗੱਲ ਚਲਦੀ ਹੈ ਕਿ ਵਰਿਆਮ ਸਿੰਘ ਨੂੰ ਐਥੇ ਰੱਖੋ, ਇਥੇ ਉਹ ਪ੍ਰਸ਼ਾਦਾ ਛਕੇ, ਉਹਨੇ

ਨੌਕਰੀ ਨਹੀਂ ਕਰੀ। ਉਹ ਕਹਿੰਦੀ ਕਿ ਅੱਜ ਸਾਡੇ ਪਰਿਵਾਰ ਨੇ ਫੈਸਲਾ ਕਰ ਲਿਆ, ਜੇ ਉਹਨੇ ਨਾ ਛਕਿਆ ਤਾਂ ਅਸੀਂ ਵੀ ਨਹੀਂ ਛਕਣਾ। ਕਹਿੰਦੀ ਦੋ ਵੱਜ ਗਏ, ਛੋਟੇ-ਛੋਟੇ ਨਿਆਣੇ ਪ੍ਰਸ਼ਾਦਾ ਮੰਗ ਰਹੇ ਨੇ। ਹੁਣ ਮੇਰਾ ਮਨ ਕੀ ਕਰਦਾ। ਮੇਰੇ ਅੰਦਰੋਂ ਆਵਾਜ਼ ਆਈ ਕਿ ਮੈਂ ਐਡੇ ਵੱਡੇ ਸ਼ਹਿਰ ਦੀ ਸਭ ਤੋਂ ਅਮੀਰ ਜਿਹੜੀ ਹੈ ਨਾ ਬੀਬੀ ਉਹਨੂੰ ਤੇਰੇ ਕੋਲ ਲਈਂ ਫਿਰਦਾ ਹਾਂ। ਤੂੰ ਮੰਨਦਾ ਨਹੀਂ। ਮੈਂ ਭੇਜ ਤਾਂ ਦੇਵਾਂਗਾ ਤੈਨੂੰ ਪ੍ਰਸ਼ਾਦੇ ਪਰ ਮੈਂ ਪ੍ਰੀਖਿਆ ਲਵਾਂਗਾ ਪਹਿਲਾਂ। ਜੇ ਨਾ ਪਾਸ ਹੋਇਆ ਫੇਰ? ਮੈਂ ਦਿਆਲਤਾ ਕਰ ਰਿਹਾ ਹਾਂ ਤੇਰੇ ਨਾਲ, ਪਰ ਤੂੰ ਮੇਰੇ ਨਾਲ ਅੜ ਰਿਹਾ ਹੈਂ। ਉਹ ਬੀਬੀ ਕਹਿਣ ਲੱਗੀ, ਇਹਦੇ ਨਾਲ ਹੀ ਸਮਝੌਤਾ ਕਰ ਲਈਏ, ਰੱਬ ਵਾਲਾ ਤਾਂ ਔਖਾ ਹੈ। ਮੈਂ ਕਿਹਾ ਬੀਬੀ! ਗੱਲ ਐਸ ਤਰ੍ਹਾਂ ਹੈ ਕਿ ਮੇਰੀਆਂ ਸ਼ਰਤਾਂ ਨੇ। ਕਹਿੰਦੀ ਦੱਸੋ? ਮੈਂ ਕਿਹਾ ਪਹਿਲੀ ਸ਼ਰਤ ਹੈ ਕਿ ਤੂੰ ਦੱਸਣਾ ਨਹੀਂ ਕਿ ਮੈਂ ਪ੍ਰਸ਼ਾਦਾ ਲੈ ਕੇ ਜਾਨੀ ਹਾਂ। ਦੂਜੀ, ਇਕ ਪ੍ਰਸ਼ਾਦਾ ਲਿਆਉਣਾ ਹੈ ਸਿਰਫ, ਅੱਠਾਂ ਪਹਿਰਾਂ ਬਾਅਦ। ਉਹਦੇ ਨਾਲ ਚਾਹੇ ਦਾਲ ਲੈ ਆਈਂ, ਚਾਹੇ ਲੈ ਆਈਂ ਸਬਜ਼ੀ। ਆਹ ਨੌਂ ਕੌਲੀਆਂ ਨਾ ਲਿਆਈਂ। ਤੀਸਰੀ ਗੱਲ ਇਹ ਹੈ ਕਿ ਬਾਹਰ ਰੌਲਾ ਨਾ ਪਾਈਂ ਕਿ ਮੈਂ ਭਜਨ ਕਰਦਾ ਹਾਂ। ਕਹਿੰਦੀ ਇਹ ਵੀ ਮਨਜ਼ੂਰ ਹੈ। ਦੋ ਢਾਈ ਮਹੀਨੇ ਹੋ ਗਏ ਉਹਦਾ ਪਰਿਵਾਰ, ਕਦੇ ਉਹ, ਕਦੇ ਉਹਦੇ ਭਰਾ ਪ੍ਰਸ਼ਾਦਾ ਲਿਆਉਂਦੇ ਰਹੇ। ਮੈਂ ਇਕ ਟਾਈਮ ਛਕਦਾ ਸੀ, ਛਕ ਲੈਣਾ, ਬਾਕੀ ਭਜਨ 'ਚ ਬੈਠੇ ਰਹਿਣਾ। ਉਸ ਤੋਂ ਬਾਅਦ ਇਕ ਦਿਨ ਆ ਕੇ ਕਿਸੇ ਨੇ ਮੇਰਾ ਦਰਵਾਜ਼ਾ ਖੜਕਾਇਆ। ਕਹਿਣ ਲੱਗੇ, ਜੀ ਦੇਖੋ ਸਾਨੂੰ ਤਾਂ ਪਤਾ ਲੱਗਿਆ ਹੈ ਕਿ ਤੁਸੀਂ ਭਜਨ ਕਰਦੇ ਓਂ। ਇਕੋ ਰੋਟੀ ਖਾਂਦੇ ਹੋ। ਮੈਂ ਕਿਹਾ ਕਿਹਨੇ ਦੱਸਿਆ ਹੈ ਤੁਹਾਨੂੰ? ਕਹਿੰਦੇ ਬੀਬੀ ਰਾਜ ਕੌਰ ਦੇ ਘਰ ਗੱਲ ਕਰਦੇ ਸੀ। ਮੈਂ ਕਿਹਾ ਕਿ ਸ਼ਰਤ ਤੋੜ ਦਿਤੀ ਦੇਖਿਆ। ਰਾਤ ਪਈ, ਰਾਤ ਨੂੰ ਮੈਂ ਉਠਿਆ ਇਕ ਵਜੇ ਇਸ਼ਨਾਨ ਕਰਿਆ, ਹੋਰ ਤਾਂ ਮੇਰੇ ਕੋਲ ਹੈ ਹੀ ਨਹੀਂ ਸੀ ਕੁਛ ਵੀ। ਮੈਂ ਚਾਬੀ ਫਸਾ ਦਿਤੀ ਤਾਲੇ ਦੇ ਵਿਚ। ਮੈਂ ਕਿਹਾ ਆਪੇ ਖੋਲ੍ਹ ਲੈਣਗੇ। ਮੈਂ ਤੁਰ ਗਿਆ, ਰੇਲਵੇ ਸਟੇਸ਼ਨ ਤੇ ਆ ਗਿਆ। ਉਥੇ ਆਇਆ, ਉਥੇ ਕੋਈ ਬੰਦਾ ਮਿਲ ਗਿਆ, ਮੈਨੂੰ ਕਹਿਣ ਲੱਗਿਆ ਕਿ ਤੁਸੀਂ ਐਸ ਵੇਲੇ ਕਿਥੇ ਜਾ ਰਹੇ ਓਂ। ਮੈਂ ਕਿਹਾ ਮੈਨੂੰ ਤਾਂ ਆਪ ਨਹੀਂ ਪਤਾ। ਕਹਿੰਦਾ ਕਿਉਂ? ਮੈਂ ਕਿਹਾ ਜਿਹੜੀ ਗੱਡੀ ਪਹਿਲਾਂ ਆ ਜਾਣੀ ਹੈ, ਉਹਦੇ 'ਚ ਚੜ੍ਹ ਜਾਣਾ ਹੈ। ਗੱਡੀ ਆ ਗਈ, ਮੈਂ ਉਹਦੇ ਵਿਚ ਚੜ੍ਹ ਗਿਆ। ਹੌਲੀ ਹੌਲੀ

ਚਲਦੀਆਂ ਸੀ ਗੱਡੀਆਂ ਜਦ। 50 ਮੀਲ ਤੇ ਆ ਕੇ ਰੁਕ ਗਈ। ਸਟੇਸ਼ਨ ਤੇ ਆ ਕੇ ਖੜ੍ਹ ਗਈਆਂ ਤਾਂ ਖੜ੍ਹੀਆਂ ਹੀ ਰਹਿੰਦੀਆਂ ਸੀ। ਇਕ ਸਟੇਸ਼ਨ ਆ ਗਿਆ, ਉਹਦਾ ਨਾਉਂ ਸੀ ਦੌਲਤਪੁਰ। ਉਥੇ ਜਿਹੜੇ ਟਿਕਟ ਚੈਕ ਕਰਦੇ ਨੇ, ਪੰਦਰਾਂ ਬੰਦੇ ਉਹਦੇ ਆਲੇ ਦੁਆਲੇ, ਕਹਿੰਦਾ ਆਹ ਡੱਬੇ 'ਚ ਬਹਿ ਜਾਓ, ਜਦ ਤੁਹਾਨੂੰ ਪੰਦਰਾਂ-ਪੰਦਰਾਂ ਦਿਨ ਦੀ ਕੈਦ ਬੋਲੀ। ਮੈਂ ਅੱਖਾਂ ਮੀਚੀਂ ਬੈਠਾ ਸੀ, ਮੈਂ ਕਿਹਾ ਵਾਹ ਬਈ ਸੱਚੇ ਪਾਤਸ਼ਾਹ! ਪੰਦਰਾਂ ਦਿਨ ਦਾ ਇੰਤਜ਼ਾਮ ਤੂੰ ਕਰ ਦਿਤਾ, ਇਕ ਦਮ ਹੀ। ਜੇਲ੍ਹ ਮੈਨੂੰ ਕੀ ਕਹਿੰਦੀ ਸੀ, ਪੰਦਰਾਂ ਦਿਨ ਦਾ ਰੋਟੀ ਦਾ ਬੰਦੋਬਸਤ ਹੋ ਹੀ ਗਿਆ। ਮੈਂ ਐਉਂ ਸੋਚ ਲਿਆ। ਐਨੇ ਨੂੰ ਮੇਰੇ ਕੋਲ ਆ ਕੇ ਬਹਿ ਗਿਆ। ਸਿੰਧੀ ਸੀਗਾ। ਮੈਨੂੰ ਕੁਛ ਨਹੀਂ ਕਿਹਾ, ਐਉਂ ਦੇਖੀ ਗਿਆ, ਕਹਿੰਦਾ ਕਿਥੇ ਜਾਣਾ ਹੈ ਤੁਸੀਂ। ਮੈਂ ਕਿਹਾ ਮੈਨੂੰ ਤਾਂ ਪਤਾ ਨਹੀਂ ਮੈਂ ਕਿਥੇ ਜਾਣਾ ਹੈ। ਕਿਹੜਾ ਸਟੇਸ਼ਨ ਆ ਗਿਆ? ਕਹਿੰਦਾ, ਫਲਾਣਾ ਆ ਗਿਆ। ਮੈਂ ਕਿਹਾ ਮੈਂ ਇਥੇ ਹੀ ਉਤਰ ਜਾਣਾ ਹੈ। ਹੁਣ ਇਸ ਗੱਲ ਦੇ ਵਿਚ ਅੰਦਰੋਂ ਕੀ ਸੀ? ਅੰਦਰੋਂ ਇਹ ਸੀ ਕਿ-

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ॥*** ***ਅੰਗ - 10***

ਉਦੋਂ ਵਿਸ਼ਵਾਸ਼ ਨਹੀਂ ਸੀ ਡੋਲ੍ਹਦਾ, ਮੈਂ ਕਿਹਾ ਜਿਥੇ ਮੈਂ ਉਤਰ ਗਿਆ, ਉਥੇ ਪ੍ਰਸ਼ਾਦਾ ਆ ਜਾਣਾ ਹੈ। ਹੁਣ ਮੈਂ ਉਥੇ ਉਤਰ ਗਿਆ, ਬਾਬੂ ਨਾਲ ਉਹਨੇ ਕੋਈ ਇਸ਼ਾਰਾ ਕਰਿਆ, ਉਸ ਬਾਬੂ ਨੇ ਮੇਰੇ ਤੋਂ ਟਿਕਟ ਪੁਛਿਆ ਹੀ ਨਹੀਂ। ਬਾਹਰ ਨਿਕਲਿਆ ਤਾਂ ਕਹਿਣ ਲੱਗਿਆ ਕਿ ਮੈਨੂੰ ਮਿਲ ਕੇ ਜਾਇਓ। ਮੈਂ ਬਾਹਰ ਖੜ੍ਹਾ ਰਿਹਾ। ਉਹਨੇ ਹਿਸਾਬ ਕਿਤਾਬ ਕਰਿਆ, ਟਿਕਟ ਵਗੈਰਾ ਆਪਣੇ ਸਹੀ ਕਰੇ। ਵਿਹਲਾ ਹੋ ਕੇ ਗਿਆ, ਮੈਂ ਕਿਹਾ ਦੱਸੋ? ਕਹਿੰਦਾ ਘਰ ਨੂੰ ਚੱਲੋ। ਮੈਂ ਕਿਹਾ, ਕੀ ਗੱਲ? ਕਹਿੰਦਾ ਮੈਂ ਤੁਹਾਨੂੰ ਪ੍ਰਸ਼ਾਦਾ ਛਕਾਉਣਾ ਹੈ। ਨਾ ਕੋਈ ਜਾਣ, ਨਾ ਪਛਾਣ ਨਾ ਮੇਰੇ ਕੋਈ ਵਰਦੀ ਪਾਈ ਹੋਈ ਸੰਤਾਂ ਵਾਲੀ। ਸਿੱਧਾ ਹੀ ਕੁੜਤਾ ਪਾਇਆ ਹੋਇਆ, ਪਜਾਮਾ ਵੀ ਨਾ ਪਾਇਆ ਹੋਇਆ। ਮੈਂ ਚਲਿਆ ਗਿਆ, ਦੁਪਹਿਰਾ ਹੋਇਆ ਹੋਇਆ ਸੀ। ਪ੍ਰਸ਼ਾਦਾ ਲਿਆਂਦਾ, ਜਿੰਨਾ ਮੈਂ ਲੈਣਾ ਸੀ ਰੱਖ ਲਿਆ, ਬਾਕੀ ਮੋੜ ਦਿਤਾ। ਬਚਨ ਹੁੰਦੇ ਰਹੇ, ਉਹ ਬੜਾ ਪ੍ਰਭਾਵਿਤ ਹੋ ਗਿਆ ਸਟੇਸ਼ਨ ਮਾਸਟਰ। 18, ਸਾਢੇ 18 ਸਾਲ ਦੀ ਉਮਰ ਸੀ ਉਸਦੀ। ਮੈਨੂੰ ਕਹਿੰਦਾ ਜੀ, ਤੁਸੀਂ ਜਾਇਓ ਨਾ ਕਿਤੇ, ਇਥੇ ਹੀ ਰਹਿਓ। ਮੈਂ ਕਿਹਾ ਮੈਨੂੰ ਤਾਂ ਕੁਛ

ਪਤਾ ਨਹੀਂ, ਰਹਿਣਾ ਹੈ ਜਾਂ ਨਹੀਂ। ਮੇਰੇ ਤੋਂ ਰਹਿ ਨਹੀਂ ਹੁੰਦਾ ਇਕ ਥਾਉਂ। ਮੈਂ ਰਾਤ ਨੂੰ ਰਹਿ ਗਿਆ, ਉਹਨੂੰ ਪਾਠ ਸੁਣਾਇਆ ਰਹਿਰਾਸ ਸਾਹਿਬ ਦਾ। ਅਰਥ ਮੈਨੂੰ ਕੁਦਰਤੀ ਹੀ ਆਉਂਦੇ ਸੀ। ਅਰਥ ਸੁਣਾਏ। ਉਹ ਸਿੰਧੀ ਹੋਰ ਪ੍ਰਭਾਵਤ ਹੋ ਗਿਆ। ਪ੍ਰਸ਼ਾਦਾ ਲਿਆਏ ਮੈਂ ਕਿਹਾ ਮੈਂ ਨਹੀਂ ਏਸ ਵੇਲੇ ਛਕਦਾ। ਸਵੇਰੇ ਮੈਂ ਉਠਿਆ, ਬਾਹਰ ਨੂੰ ਗਿਆ, ਇਸ਼ਨਾਨ ਵਾਸਤੇ, ਸੂਏ ਚਲਦੇ ਹੁੰਦੇ ਜਦ ਪਾਣੀ ਦੇ। ਉਥੇ ਮੈਨੂੰ ਨਜ਼ਰ ਆ ਗਿਆ, ਮੈਂ ਉਥੇ ਇਸ਼ਨਾਨ ਕਰ ਲਿਆ। ਉਥੋਂ ਮੈਂ ਮੁੜ ਕੇ ਏਧਰ ਆਇਆ ਹੀ ਨਾ ਅਗਾਹਾਂ ਨੂੰ ਤੁਰ ਗਿਆ। ਅਗਾਹਾਂ ਨੂੰ ਤੁਰਿਆ ਤਾਂ ਉਥੇ ਇਕ ਮੁਰੱਬਿਆਂ ਵਾਲੇ ਕਰਾਹ ਚਲਾਉਂਦੇ ਸੀ। ਉਹ ਥਾਂ ਮੈਨੂੰ ਬਹੁਤ ਸੋਹਣਾ ਲੱਗਿਆ, ਉਚਾ ਕਰਿਆ ਹੋਇਆ ਉਨ੍ਹਾਂ ਨੇ, ਉਹਦੇ ਵਿਚ ਪਾਣੀ। ਛਾਉਂ ਸੀ ਬਹੁਤ ਗਾੜ੍ਹੀ, ਮੈਂ ਉਥੇ ਬਹਿ ਗਿਆ। ਦੁਪਹਿਰਾ ਹੋਇਆ, ਉਹ ਦੋ ਤਿੰਨ ਵਾਰੀ ਆਏ, ਪਾਣੀ ਪੀਣ। ਉਹ ਜਾ ਕੇ ਮੁੰਡਾ ਕਹਿੰਦਾ, ਬਾਪੂ, ਉਥੇ ਇਕ ਮੁੰਡਾ ਜਿਹਾ ਬੈਠਾ ਹੈ, ਮੈਂ ਪਹਿਲਾਂ ਵੀ ਗਿਆਂ ਉਵੇਂ ਜਿਵੇਂ ਬੈਠਾ ਸੀ, ਹੁਣ ਗਿਆ, ਹੁਣ ਵੀ ਉਵੇਂ ਜਿਵੇਂ ਬੈਠਾ ਹੈ। ਕਹਿੰਦਾ ਪਤਾ ਨਹੀਂ ਕੀ ਕਰਦਾ, ਐਂ ਸਿੱਧਾ ਬੈਠਾ ਹੈ। ਉਹਦਾ ਬਾਪੂ ਆ ਗਿਆ, ਮੈਨੂੰ ਕਹਿੰਦਾ ਓ ਨਿੱਕਿਆ! ਮੈਂ ਚੁੱਪ ਕਰਿਆ ਬੈਠਾ ਰਿਹਾ। ਕਹਿੰਦਾ, ਕਿਥੇ ਜਾਣਾ ਹੈ? ਮੈਂ ਕਿਹਾ ਕਿਤੇ ਵੀ ਨਹੀਂ। ਉਥੇ ਉਨ੍ਹਾਂ ਦੇ ਜਦੋਂ ਦੁਪਿਹਰੇ ਪ੍ਰਸ਼ਾਦੇ ਆਏ, ਉਹ ਸੀਗਾ ਮਝੈਲ, ਸਿੱਧੀ ਬੋਲੀ ਸੀ, ਕਹਿਣ ਲੱਗਿਆ, ਕੁੜੀਏ! ਕਿੰਨੇ ਬੰਦਿਆਂ ਦਾ ਪ੍ਰਸ਼ਾਦਾ ਲਿਆਈਂ ਹੈਂ? ਕਹਿੰਦੀ ਤਿੰਨ ਦਾ ਲੈ ਕੇ ਆਈ ਹਾਂ। ਉਹ ਕਹਿੰਦੀ, ਬੇਬੇ ਨੇ ਕਿਹਾ ਸੀ ਕਿ ਕੋਈ ਬੰਦਾ ਆ ਜਾਂਦਾ ਹੈ, ਇਕ ਜਣੇ ਦਾ ਵਾਧੂ ਲੈ ਜਾ। ਉਹ ਕਹਿੰਦਾ ਚੰਗਾ ਕਰਿਆ ਤੂੰ। ਗੁਰਪਾਲ ਸੀ ਉਹਦੇ ਮੁੰਡੇ ਦਾ ਨਾਉਂ, ਕਹਿੰਦਾ ਜਾਹ ਗੁਰਪਾਲ ਉਹਨੂੰ ਮੁੰਡੇ ਨੂੰ ਲੈ ਆ। ਉਹ ਮੇਰੇ ਕੋਲ ਆ ਗਿਆ। ਕਹਿੰਦਾ, ਭਾਅ ਜੀ, ਪ੍ਰਸ਼ਾਦੇ ਛਕ ਲਓ। ਮੈਂ ਕਿਹਾ ਮੈਂ ਐਉਂ ਤਾਂ ਨਹੀਂ ਛਕਣਾ। ਕਹਿੰਦਾ ਬਾਪੂ ਬੁਲਾਉਂਦਾ ਹੈ। ਮੈਂ ਚਲਿਆ ਗਿਆ, ਕਹਿਣ ਲੱਗਿਆ, ਲੈ ਬਈ ਨਿਕਿਆ! ਪ੍ਰਸ਼ਾਦਾ ਛਕ ਲੈ। ਮੇਰੇ ਮੂੰਹੋਂ ਨਿਕਲਿਆ ਕਿ ਬਾਪੂ ਜੀ, ਮੈਂ ਐਉਂ ਤਾਂ ਛਕਣਾ ਨਹੀਂ। ਕਹਿੰਦਾ ਕਿਵੇਂ ਛਕੇਂਗਾ? ਮੈਂ ਕਿਹਾ, ਤੂੰ ਮੇਰੇ ਤੋਂ ਇਕ ਘੰਟਾ ਕੰਮ ਕਰਾ ਲੈ। ਜੱਟਾਂ ਦਾ ਮੁੰਡਾ, ਮੈਂ ਕਰਾਹ ਕਰਨ ਜਾਣਦਾ ਹਾਂ। ਮੈਂ ਇਕੋ ਰੋਟੀ ਖਾਣੀ ਹੈ, ਵੱਧ ਖਾਣੀ ਨਹੀਂ ਹੈ ਤੇ ਮੇਰੇ ਤੋਂ ਕੰਮ ਕਰਾ ਲੈ। ਉਹ ਕਹਿੰਦਾ, ਮੈਂ ਤਾਂ ਕੰਮ ਕਰਾਉਣਾ ਨਹੀਂ, ਮੈਂ ਕਿਹਾ ਫੇਰ ਮੈਨੂੰ ਤੁਸੀਂ ਕਹੋ ਹੀ

ਨਾ ਕਿ ਪ੍ਰਸ਼ਾਦਾ ਛਕ। ਕਹਿੰਦਾ ਚਲ ਆਪਾਂ ਵੀ ਨਹੀਂ ਖਾਂਦੇ। ਉਹਨੇ ਉਠ ਕੇ ਕਰਾਹ ਜੋੜ ਦਿਤਾ, ਮੈਂ ਉਠ ਕੇ ਘੰਡਾ ਫੜ ਲਿਆ। ਉਹ ਜਦੋਂ ਇਕ ਦੋ ਗੇੜੇ ਦਿਤੇ, ਕਹਿੰਦਾ ਹੋ ਗਿਆ, ਰੋਟੀ ਜੋਗਾ, ਬੱਸ, ਬੱਸ। ਉਸ ਤੋਂ ਬਾਅਦ ਬਹਿ ਗਏ। ਮੈਂ ਕਿਹਾ ਕਿ ਮੇਰੇ ਰੋਜ਼ ਇਕ ਘੰਟਾ ਕੰਮ ਕਰਾ ਲਿਆ ਕਰੋ ਤੇ ਜਾਂ ਮੇਰੇ ਤੋਂ ਭਲਾ ਕਰਾ ਲਓ। ਕਹਿੰਦਾ ਭਲੇ ਵਾਲੀ ਗੱਲ ਵਧੀਆ ਲੱਗੀ ਹੈ? ਪਰ ਮੈਂ ਤੁਹਾਨੂੰ ਇਕ ਗੱਲ ਦੱਸ ਦੇਵਾਂ ਕਿ ਸ਼ਰਾਬ ਨਹੀਂ ਛੱਡਣੀ? ਮੇਰੀ ਮਾਂ ਨੇ ਮੈਨੂੰ ਗੁੜ੍ਹਤੀ 'ਚ ਦਿਤੀ ਸੀ। ਮੈਂ ਕਿਹਾ ਬਾਪੂ, ਜਦੋਂ ਤਕ ਮੈਂ ਤੇਰੀ ਸ਼ਰਾਬ ਨਹੀਂ ਛੁਡਾਉਂਦਾ, ਤਦ ਤਕ ਮੈਂ ਇਥੋਂ ਜਾਂਦਾ ਹੀ ਨਹੀਂ। ਇਥੇ ਹੀ ਰਹਾਂਗਾ, ਇਸੇ ਟੋਭੇ ਦੇ ਕੰਢੇ ਤੇ। ਉਹ ਮੁੰਡਾ ਕਹਿੰਦਾ, ਭਾਅ ਜੀ! ਤੁਸੀਂ ਰੋਟੀ ਖਾ ਲਓ, ਮੈਂ ਸ਼ਰਾਬ ਛੱਡ ਦੇਵਾਂਗੇ। ਮੈਂ ਕਿਹਾ, ਬਾਪੂ ਤੂੰ ਦੱਸ, ਤੇਰੇ ਵਲੋਂ ਜਿੰਨਾ ਚਿਰ ਜਵਾਬ ਨਹੀਂ ਆਉਂਦਾ, ਮੈਂ ਰੋਟੀ ਨਹੀਂ ਖਾਣੀ। ਕਹਿੰਦਾ ਜੇ ਤੇਰੇ 'ਚ ਤਾਕਤ ਹੈ ਛੁਡਾਉਣ ਦੀ, ਤਾਂ ਛੁਡਾ ਦੇਵੀਂ। ਮੈਂ ਕਿਹਾ ਚੰਗਾ ਠੀਕ ਹੈ। ਮੈਂ ਪ੍ਰਸ਼ਾਦਾ ਛਕ ਲਿਆ।

ਰਾਤ ਨੂੰ ਉਥੇ ਆਏ। ਉਥੇ ਆਏ ਤਾਂ ਬੀਬੀਆਂ ਜਦੋਂ ਮੇਰੇ ਕੋਲ ਆਈਆਂ ਤਾਂ ਨੱਕ ਲਾਲ? ਮੈਂ ਕਿਹਾ ਇਹ ਤਾਂ ਨਸਵਾਰ ਲੈਂਦੀਆਂ ਨੇ। ਮੈਂ ਕਿਹਾ, ਤੁਹਾਡੇ ਤਾਂ ਟੱਬਰ ਦਾ ਬੇੜਾ ਹੀ ਗਰਕ ਹੋਇਆ ਪਿਆ ਹੈ। ਆਹ ਕੀ ਕੰਮ ਕਰਦੇ ਓਂ, ਤੁਹਾਡੇ ਹੱਥ ਵੀ ਗੰਦੇ, ਮੈਨੂੰ ਪ੍ਰਸ਼ਾਦਾ ਛਕਾ ਦਿਤਾ ਇਨ੍ਹਾਂ ਹੱਥਾਂ ਨਾਲ। ਉਹ ਡਰ ਗਈਆਂ ਵਿਚਾਰੀਆਂ। ਕਹਿੰਦੀਆਂ, ਭਾਅ ਜੀ, ਜਿਵੇਂ ਤੁਸੀਂ ਕਹੋਂਗੇ ਅਸੀਂ ਉਵੇਂ ਕਰ ਲਵਾਂਗੀਆਂ, ਉਹਦੀ ਘਰਵਾਲੀ ਵੀ ਕਹਿੰਦੀ ਬੇਟਾ, ਜਿਹੜਾ ਕੁਛ ਤੂੰ ਛੱਡਣ ਨੂੰ ਕਹੇਂਗਾ ਅਸੀਂ ਛੱਡ ਦੇਵਾਂਗੇ, ਪਰ ਤੂੰ ਰੋਟੀ ਖਾ ਲੈ। ਮੈਂ ਕਿਹਾ, ਲਿਆਓ ਪਹਿਲਾਂ ਡੱਬੀਆਂ ਸਾਰੀਆਂ। ਸਾਰੀਆਂ ਮੰਗਾ ਲਈਆਂ। ਮੈਂ ਕਿਹਾ ਘਰ ਵਿਚ ਨਾ ਰਹੇ ਕੋਈ। ਮੈਂ ਕਿਹਾ ਨਾਲ੍ਹਾ ਜਿਹੜਾ ਪਾਣੀ ਦਾ ਜਾਂਦਾ ਹੈ ਨਾ, ਇਹਦੇ ਵਿਚ ਖੋਲ੍ਹ ਕੇ ਸੁੱਟ ਦਿਓ ਡੱਬੀਆਂ ਸਾਰੀਆਂ। ਰਾਤ ਨੂੰ ਮੈਂ ਪ੍ਰਸ਼ਾਦਾ ਨਹੀਂ ਸੀ ਛਕਣਾ। ਉਸ ਤੋਂ ਬਾਅਦ ਮੈਂ ਬਾਪੂ ਨੂੰ ਕਿਹਾ ਕਿ ਬੋਤਲ ਲਿਆ ਆਪਣੀ ਸ਼ਰਾਬ ਦੀ, ਇਹਦੇ ਵਿਚੋਂ ਇਕ ਉਂਗਲ ਡੋਲ੍ਹ ਦੇ। ਉਹ ਮੇਰਾ ਕਹਿਣਾ ਮੰਨ ਗਿਆ। ਮੈਂ ਕਿਹਾ, ਇਹਦੇ ਵਿਚੋਂ ਰੋਜ਼ ਇਕ ਉਂਗਲ ਗੇਰ ਦਿਆ ਕਰ। ਉਧਰ ਬੀਬੀਆਂ ਨੂੰ ਕਿਹਾ ਕਿ ਮੈਂ ਰਹਿਰਾਸ ਸਾਹਿਬ ਪੜ੍ਹਦਾ ਤੁਸੀਂ ਸੁਣੋ, ਸਾਰੀਆਂ ਆ ਕੇ। ਉਸ ਤੋਂ ਬਾਅਦ ਉਨ੍ਹਾਂ ਦੇ ਮਨ ਵਿਚ ਇਕ ਤਰ੍ਹਾਂ ਨਾਲ ਸ਼ਰਧਾ ਆ ਗਈ ਕਿ ਮੁੰਡਾ ਜਿਹਾ ਐਵੇਂ

ਹੀ ਨਹੀਂ ਤੁਰਿਆ ਫਿਰਦਾ। ਦੂਸਰਾ ਦਿਨ ਹੋਇਆ, ਮੈਂ ਕਿਹਾ ਮੈਂ ਤੁਹਾਨੂੰ ਚਾਰ ਵਜੇ ਉਠਾਵਾਂਗਾ। ਮੈਂ ਤਾਂ ਉਠਣਾ ਹੈ ਇਕ ਵਜੇ। ਦੁੱਧ ਰਿੜਕਣਾ ਹੈ ਤੁਸੀਂ। ਤੁਹਾਨੂੰ ਮੈਂ ਢੰਗ ਦੱਸਾਂਗਾ। ਉਹ ਜਦੋਂ ਰਿੜਕਣ ਲੱਗੀ ਤਾਂ ਮੈਂ ਕਿਹਾ ਕਿ ਇਹਦੇ ਨਾਲ ਸਤਿਨਾਮ ਕਹੀ ਜਾਈ, ਇਹਦੇ ਨਾਲ ਵਾਹਿਗੁਰੂ ਕਹੀਂ ਜਾਈਂ। ਵਧੀਆ ਸਤਿਸੰਗ ਦਾ ਮਾਹੌਲ ਬਣ ਗਿਆ ਉਥੇ ਵੀ। ਮੈਂ ਆਪਣਾ ਲਾਂਭੇ ਗਿਆ, ਤਿੰਨ ਚਾਰ ਘੰਟੇ ਭਜਨ 'ਚ ਬੈਠਾ ਰਿਹਾ ਜਾ ਕੇ। ਉਥੇ ਮੈਂ ਇਕ ਮਹੀਨਾ ਰਿਹਾ ਉਸ ਘਰ ਵਿਚ। ਉਸ ਤੋਂ ਬਾਅਦ ਜਦੋਂ ਬਾਪੂ ਦੀ ਬੋਤਲ ਦੀ ਆਖਰੀ ਉਂਗਲ ਰਹਿ ਗਈ ਨਾ, ਨਾਲੇ ਤਾਂ ਉਹਨੇ ਪੀ ਲਈ, ਨਾਲੇ ਧਾਹ ਮਾਰੀ, ਕਹਿੰਦਾ ਜਨਮਾਂ-ਜਨਮਾਂਤਰਾਂ ਦੀ ਸਾਥਣੇ ਅੱਜ ਤੇਰਾ ਤੇ ਮੇਰਾ ਵਿਛੋੜਾ ਪੈ ਗਿਆ। ਬੋਤਲ ਮਾਰੀ ਵਗਾਹ ਕੇ। ਮੇਰੀ ਸ਼ਰਤ ਪੂਰੀ ਹੋ ਗਈ। ਤੜਕੇ ਹੀ ਮੈਂ ਇਸ਼ਨਾਨ ਕਰਨ ਗਿਆ, ਮੈਂ ਦੱਸਿਆ ਨਾ, ਮੇਰੇ ਗਲ 'ਚ ਕਿਹੜਾ ਕੋਈ ਬੰਧਨ ਸੀ। ਮੈਂ ਜਿਧਰ ਨੂੰ ਮੂੰਹ ਹੈ, ਅੱਗੇ ਨੂੰ ਤੁਰ ਗਿਆ।

ਚਾਰ-ਪੰਜ ਮੀਲ ਮੈਂ ਤੁਰਿਆ। ਉਥੇ ਇਕ ਮਾਈ ਖੜ੍ਹੀ ਸੀ, ਉਥੇ ਪਾਣੀ ਦਾ ਖਾਲ੍ਹਾ ਚਲਦਾ ਸੀ, ਮੈਨੂੰ ਬੜਾ ਪਸੰਦ ਆਇਆ ਉਹ ਥਾਂ। ਉਹਦੇ ਕੋਲੋਂ ਦੀ ਜਦੋਂ ਮੈਂ ਲੰਘਣ ਲੱਗਿਆ ਤਾਂ ਕਹਿਣ ਲੱਗੀ, ਵੇ ਪੁੱਤ! ਠਹਿਰ ਜਾ, ਠਹਿਰ ਜਾ। ਤੂੰ ਕਿਥੋਂ ਆਇਐਂ? ਮੈਂ ਕਿਹਾ, ਬੇਬੇ! ਮੈਂ ਤਾਂ ਬੜੀ ਦੂਰੋਂ ਆਇਆ ਹਾਂ। ਕਹਿੰਦੀ, ਤੂੰ ਜਾਣਾ ਕਿਥੇ ਹੈ? ਇਧਰ ਤਾਂ ਸਾਰੀਆਂ ਆਬਾਦੀਆਂ ਮੁਸਲਮਾਨਾਂ ਦੀਆਂ ਨੇ, ਤੂੰ ਉਧਰ ਤੁਰਿਆ ਜਾਂਦਾ ਹੈਂ? ਕੋਈ ਉਥੇ ਨਵਾਂ ਫਾਰਮ ਲਿਆ ਹੈ? ਮੈਂ ਕਿਹਾ ਨਹੀਂ। ਤੂੰ ਜਾਣਾ ਕਿਥੇ ਹੈ? ਮੈਂ ਕਿਹਾ, ਮੈਨੂੰ ਤਾਂ ਆਪ ਨਹੀਂ ਪਤਾ ਮੈਂ ਜਾਣਾ ਕਿਥੇ ਹੈ? ਜਿਥੇ ਮੈਨੂੰ ਸੋਹਣਾ ਜਿਹਾ ਥਾਉਂ ਲੱਗਿਆ, ਮੈਂ ਬਹਿ ਜਾਣਾ ਹੈ। ਕਹਿੰਦੀ, ਨਾ ਪੁੱਤ ਤੂੰ ਜਾਈਂ ਨਾ। ਤੇਰੇ ਬਾਪੂ ਨੇ ਅੱਠ ਮੁਰੱਬੇ ਖਰੀਦੇ ਨੇ, ਸੱਤ ਮੇਰੇ ਪੁੱਤਰ ਨੇ। ਮੈਨੂੰ ਉਹ ਪੁਛਦੇ ਨੇ ਕਿ ਅੱਠਵਾਂ ਕਿਹਦੇ ਵਾਸਤੇ ਖਰੀਦਿਆ ਹੈ ਤੂੰ? ਤੂੰ ਆ ਗਿਆ, ਮੇਰਾ ਕਿਤੇ ਜਨਮਾਂ ਜਨਮਾਂਤਰਾਂ ਦਾ ਪੁਤਰ ਹੈਂ ਤੂੰ, ਤੂੰ ਹੁਣ ਨਾ ਜਾਈਂ ਸਾਡੇ ਘਰ ਰਹਿ। ਉਸ ਵੇਲੇ ਮੇਰੇ ਦਾੜ੍ਹੀ ਨਹੀਂ ਸੀ ਆਈ। 17-18 ਸਾਲ ਦਾ ਸੀ। ਮੇਰੇ ਮੂੰਹੋਂ ਨਿਕਲਿਆ ਬੇਬੇ! ਮੈਨੂੰ ਸੱਚੀਮੁਚੀਂ ਐਉਂ ਲੱਗਿਆ ਜਿਵੇਂ ਮੇਰੀ ਮਾਂ ਖੜ੍ਹੀ ਹੁੰਦੀ ਹੈ? ਚੰਗਾ ਮੈਂ ਇਥੇ ਹੀ ਰਹਿ ਪੈਂਦਾ ਹਾਂ। ਮੈਂ ਰਹਿ ਪਿਆ ਉਥੇ। ਮੈਂ ਦੋ ਘੰਟੇ ਸੌਣਾ, 22 ਘੰਟੇ ਜਾਗਣਾ, ਭਜਨ ਬੰਦਗੀ ਕਰਨੀ। ਮੈਂ ਉਥੇ ਢਾਈ ਸਾਲ ਰਿਹਾ, ਬੜੀ

ਸਤਿਸੰਗ ਹੋ ਗਈ। ਫੇਰ ਮੇਰੇ ਮਨ 'ਚ ਆਇਆ ਕਿ ਇਹ ਪੰਜਾਬੀ ਸਾਰੇ ਹੀ ਸ਼ਰਾਬ ਪੀਂਦੇ ਨੇ, ਆਏ ਨੇ ਪੈਸਾ ਕਮਾਉਣ। ਮੈਂ ਕੀਰਤਨ ਕਰਨ ਲਗ ਗਿਆ, ਕੀਰਤਨ ਦੇ ਬਲ ਨਾਲ 60 ਮੀਲ ਦੇ ਏਰੀਏ 'ਚ ਅੰਮ੍ਰਿਤ ਛਕਾਇਆ ਸਾਰਿਆਂ ਨੂੰ। ਸਭ ਸ਼ਰਾਬਾਂ ਪੀਂਦੇ ਸੀ, ਸੀਗੇ ਮਝੈਲ ਸਾਰੇ। ਇਸ ਤਰ੍ਹਾਂ ਬਹੁਤ ਲੰਮੀਆਂ ਬਾਤਾਂ ਨੇ।

ਮੈਂ ਤੁਹਾਨੂੰ ਐਉਂ ਦਸਦਾ ਹਾਂ ਕਿ ਆਪਾਂ ਬਾਣੀ ਤਾਂ ਪੜ੍ਹਦੇ ਹਾਂ, ਬਾਣੀ ਤੇ ਨਿਸ਼ਚਾ ਨਹੀਂ ਆਉਂਦਾ। ਮੈਨੂੰ ਜਦੋਂ ਉਹ ਬਾਣੀ ਲੱਗੀ –

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ ॥*** ***ਅੰਗ – 10***

ਹੁਣ ਉਦਮ ਮੈਂ ਕੀ ਚਿਤਵਦਾ ਸੀ, ਨੌਕਰੀ ਦਾ। ਉਹ ਕਹਿੰਦੇ ਤੂੰ ਉਦਮ ਚਿਤਵਦਾ ਹੈਂ, ਰੋਟੀ ਤਾਂ ਵਾਹਿਗੁਰੂ ਜੀ ਨੇ ਦਿਤੀ ਹੋਈ ਹੀ ਹੈ –

***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ ॥*** ***ਅੰਗ – 10***

ਪੱਥਰਾਂ ਦੇ ਵਿਚ ਕੀੜੇ ਬਣਾ ਕੇ, ਉਨ੍ਹਾਂ ਦੇ ਮੂੰਹ ਵਿਚ ਚੀਨੀ ਜਿਹੀ ਹੁੰਦੀ ਹੈ। ਸੋ ਬਾਣੀ ਦੀ ਕਮਾਈ ਕਰੋ। ਹੱਠ ਨਾਲ ਨਾ ਕਰੋ। ਜੇ ਮੈਂ ਹੱਠ ਨਾਲ ਕਰਦਾ, ਚਲਾਕੀ ਨਾਲ ਕਰਦਾ ਨਾ, ਤਾਂ ਮੈਂ ਉਥੇ ਹੀ ਭੁੱਕਾ ਭਾਕਾ ਮਾਰ ਲੈਣਾ ਸੀ। ਮੈਂ ਬਿਲਕੁਲ ਸਿੱਧਾ ਸੀ, ਸਰਲ ਸੀ ਬਿਲਕੁਲ। ਹੁਣ ਮੈਂ ਉਸ ਤੇ ਕੋਈ ਕਿੰਤੂ ਨਾ ਕਰਿਆ। ਨਹੀਂ ਤਾਂ ਕਹਿੰਦਾ ਕਿ ਮੈਨੂੰ ਰੱਬ ਨੇ ਹੱਥ ਪੈਰ ਦਿਤੇ ਨੇ ਕਮਾਈ ਕਰਨੀ ਚਾਹੀਦੀ ਹੈ। ਮੈਂ ਉਹਦਾ ਟੈਸਟ ਕਿਉਂ ਲੈਂਦਾ? ਮੈਂ ਕਿਹਾ ਉਹ ਦਿੰਦਾ ਹੈ, ਫੇਰ ਮੈਂ ਕਾਹਨੂੰ ਐਵੇਂ ਪੰਗਿਆਂ 'ਚ ਪਵਾਂ।

ਫੇਰ ਮੈਨੂੰ ਮਹਾਰਾਜ ਜੀ ਨੇ ਬੁਲਾ ਲਿਆ, ਪਹਿਲਾਂ ਉਨ੍ਹਾਂ ਨੇ ਬੀਬੀ ਨੂੰ ਬੁਲਾ ਲਿਆ, ਜਿਥੇ ਮੈਂ ਸੀਗਾ। ਬੁਲਾਇਆ ਤਾਂ, ਮੈਂ ਭੌਰਾ ਪੁੱਟ ਕੇ ਦੋ ਮਹੀਨੇ ਵਾਸਤੇ ਮੈਂ ਵਿਚ ਬੈਠਣਾ ਸੀ। ਮੇਰੇ ਤੇ ਅਸਰ ਸੀਗਾ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਦਾ। ਉਹ ਇਸੇ ਤਰ੍ਹਾਂ ਬਹਿੰਦੇ ਸੀ, ਭਜਨ ਕਰਦੇ ਸੀ, ਛੇ-ਛੇ ਮਹੀਨੇ। ਮਾਈ ਨੂੰ ਲਗ ਗਿਆ ਪਤਾ। ਮੈਨੂੰ ਕਹਿੰਦੀ ਵੇ ਪੁੱਤ! ਤੇਰਾ ਵਿਆਹ ਵੀ ਹੋਇਆ ਹੋਇਆ ਹੈ। ਮੈਂ ਕਿਹਾ ਹਾਂ। ਕਹਿੰਦੀ, ਉਹ ਕੀ ਕਰਦੀ ਹੋਣੀ ਹੈ? ਮੈਨੂੰ ਪਤਾ ਤਾਂ ਦੇਹ। ਮੈਂ ਪਤਾ ਦੇ ਦਿਤਾ। ਉਹਨੇ ਪੰਦਰਾਂ ਰੁਪਏ ਮਨੀਆਰਡਰ ਕਰਕੇ

ਨਾ, ਉਹਨੇ ਕਿਹਾ ਕਿ ਤੁਹਾਡਾ ਮੁੰਡਾ ਹੱਥ ਨਹੀਂ ਲੱਗਣਾ ਤੁਹਾਡੇ ਮੁੜ ਕੇ। ਉਹ ਭੌਰੇ 'ਚ ਬੈਠਣ ਦੀਆਂ ਤਿਆਰੀਆਂ ਕਰਦਾ ਹੈ। ਥੋੜ੍ਹੇ ਦਿਨਾਂ 'ਚ ਭੌਰਾ ਸੁੱਕ ਜਾਣਾ ਹੈ, ਉਹਨੇ ਅੰਦਰ ਵੜ ਜਾਣਾ ਹੈ। ਫੇਰ ਉਹਨੇ ਭੌਰੇ 'ਚੋਂ ਨਿਕਲ ਕੇ ਪਤਾ ਨਹੀਂ ਕਿਧਰ ਨੂੰ ਤੁਰ ਜਾਣਾ ਹੈ। ਜੇ ਸਾਂਭ ਹੁੰਦਾ ਹੈ, ਤਾਂ ਸਾਂਭ ਲਓ ਆ ਕੇ। ਸਾਡੇ ਪਰਿਵਾਰ 'ਚੋਂ ਬਾਪੂ ਜੀ, ਬੀਬੀ ਨੂੰ ਜਾ ਕੇ ਲਾਹੌਰ ਚੜ੍ਹਾ ਆਏ। ਇਹ ਵਿਚਾਰੀ ਇਕੱਲੀ ਹੀ, ਨਿਆਣੀ ਜਿਹੀ ਸੀ, 17-18 ਸਾਲ ਦੀ। ਗੱਡੀ 'ਚ ਬੈਠ ਕੇ ਆ ਗਈ, ਇਹਨੂੰ ਅੱਗੇ ਰਾਹ ਦਾ ਨਾ ਪਤਾ। ਇਧਰ ਖਬਰ ਕਰ ਦਿਤੀ ਉਨ੍ਹਾਂ ਨੇ। ਜਿਥੇ ਮੈਂ ਰਹਿੰਦਾ ਸੀ, ਉਹ ਗੱਡੀ ਲੈ ਕੇ, ਊਂਠ ਕਰ ਲਏ ਨਾਲ, ਊਠਾਂ ਤੇ ਸਵਾਰੀ ਕਰਦੇ ਸੀ ਸਿੰਧ ਵਿਚ। ਉਥੇ ਜਾ ਕੇ ਅੰਦਾਜ਼ੇ ਨਾਲ ਦੇਖਦੇ ਨੇ, ਕਿਹੜੀ ਗੱਡੀ 'ਚੋਂ ਉਤਰੀ ਹੋਣੀ ਹੈ ਉਹ ਉਹਨੇ ਵੀ ਆਲੇ-ਦੁਆਲੇ ਝਾਕਣਾ ਹੈ। ਉਹ ਪਹੁੰਚ ਗਏ, ਉਨ੍ਹਾਂ ਨੇ ਇਹਨੂੰ ਜਾ ਕੇ ਪੁੱਛਿਆ ਕਿ ਬੀਬੀ, ਤੁਸੀਂ ਧਮੋਟ ਤੋਂ ਆਏ ਹੋਂ? ਕਹਿੰਦੇ ਹਾਂ। ਆ ਗਏ ਸਾਰੇ। ਉਨ੍ਹਾਂ ਨੇ ਕਿਹਾ ਕਿ ਊਠ ਤੇ ਬਹਿ ਜਾਓ। ਬੀਬੀ ਕਹਿੰਦੀ ਮੈਂ ਤਾਂ ਕਦੇ ਊਠ ਤੇ ਬੈਠੀ ਨਹੀਂ। ਕਹਿੰਦੇ, ਫੇਰ ਗੱਡੀ 'ਚ ਬਹਿ ਜਾਓ, ਸਿੰਧ ਵਿਚ ਰੇਤਾ ਹੀ ਰੇਤਾ ਸੀ। ਸੋ ਬੀਬੀ ਆ ਗਈ। ਇਹਨੇ ਜਦ ਮੇਰਾ ਹਾਲ ਚਾਲ ਦੇਖਿਆ। ਇਹ ਕਹਿਣ ਲੱਗੇ ਕਿ ਮੈਨੂੰ ਇਸ ਤਰ੍ਹਾਂ ਭੇਜਿਆ ਹੈ ਘਰਦਿਆਂ ਨੇ। ਲੈ ਆਓ। ਮੈਂ ਕਿਹਾ ਮੈਂ ਜਾਣਾ ਨਹੀਂ ਹੈਗਾ। ਮੈਂ ਭਜਨ ਕਰਦਾ। ਮੈਨੂੰ ਤੰਗ ਨਾ ਕਰੀਂ। ਉਨ੍ਹਾਂ ਦੇ ਕਈ ਲੜਕੀਆਂ ਸੀ, ਮੈਂ ਕਿਹਾ ਤੁਸੀਂ ਇਥੇ ਰਹੀ ਜਾਓ, ਇਨ੍ਹਾਂ ਦੇ ਕੋਲ। ਇਹਨੇ ਕਿਹਾ ਕਿ ਮੈਂ ਵਿਹਲੀ ਕੀ ਕਰਦੀ ਹਾਂ। ਮੈਂ ਇਨ੍ਹਾਂ ਨੂੰ ਪੜ੍ਹਾ ਦਿੰਦੀ ਹਾਂ, ਪੰਜਾਬੀ। ਬਾਣੀ ਪੜ੍ਹਾ ਦਿੰਦੀ ਹਾਂ। ਤਾਂ ਉਹਨੇ ਬਾਣੀ ਪੜ੍ਹਾਉਣੀ ਸ਼ੁਰੂ ਕਰ ਦਿਤੀ। ਪਹਿਲਾਂ ੳ ਅ ਸਿਖਾਇਆ। ਉਹ ਸਿੰਧ ਦੇ ਜੰਗਲਾਂ 'ਚ ਰਹਿਣ ਵਾਲੇ, ਪੰਜਾਬੀ ਕਿਥੇ? ਸਾਰੇ ਹੀ ਅਨਪੜ੍ਹ? ਸਕੂਲ ਲੱਗਣ ਲਗ ਗਿਆ, ਬੀਬੀਆਂ ਵੀ, ਮੁੰਡੇ ਵੀ ਸਾਰੇ ਆ ਕੇ, ਸਕੂਲ ਲੱਗ ਜਾਇਆ ਕਰੇ ਤੇ ਪੜ੍ਹਨ ਲਗ ਗਏ। ਪਹਿਲਾਂ ਕੈਦੇ ਪੜ੍ਹਾ ਦਿਤੀ, ਫੇਰ ਹੌਲੀ-ਹੌਲੀ ਉਨ੍ਹਾਂ ਨੂੰ ਪੰਜ ਗ੍ਰੰਥੀ ਪੜ੍ਹਾ ਦਿਤੀ, ਬਾਈ ਵਾਰ੍ਹਾਂ ਪੜ੍ਹਾ ਦਿਤੀਆਂ, ਨੌਂ ਮਹੀਨੇ ਹੋ ਗਏ। ਇਹ ਪੜ੍ਹੀ ਤਾਂ ਹੈ ਨਹੀਂ ਸੀ, ਉਰਦੂ ਦਾ ਕਾਇਦਾ ਦੇਖ ਕੇ ਉਰਦੂ ਵੀ ਪੜ੍ਹਾ ਦਿਤਾ। 10 ਤੱਕ ਪਹਾੜੇ ਯਾਦ ਕਰਾ ਦਿਤੇ। ਇਹ ਰੁਝੀ ਹੋਈ ਸੀ, ਆਪਣੇ ਕੰਮ 'ਚ। ਮੈਂ ਰੁਝਿਆ ਰਿਹਾ ਆਪ ਦੇ ਕੰਮ 'ਚ। ਨਾ ਇਹ ਮੈਨੂੰ ਕੁਛ ਕਹੇ, ਨਾ ਮੈਂ ਇਹਨੂੰ ਕੁਛ ਕਹਾਂ। ਨੌਂ ਮਹੀਨੇ ਲੰਘ ਗਏ, ਦੀਵਾਲੀ ਆ ਗਈ। ਮੇਰੇ ਕੋਲ ਆ ਗਏ ਕਹਿਣ ਲੱਗੇ, ਮੈਂ ਗੱਲ

ਕਰਨੀ ਹੈ ਤੁਹਾਡੇ ਨਾਲ? ਅੱਜ ਤੁਸੀਂ ਘਰ ਆਓ। ਮੈਂ ਕਿਹਾ ਚੰਗਾ, ਅੱਜ ਪਹਿਲੀ ਵਾਰ ਇਹਨੇ ਕੋਈ ਮੇਰੇ ਤੋਂ ਮੰਗ ਮੰਗੀ ਹੈ। ਠੀਕ ਹੈ ਮੈਂ ਗੱਲ ਕਰ ਲਵਾਂਗਾ। ਮੈਂ ਚਲਿਆ ਗਿਆ, ਜਾ ਕੇ ਉਥੇ ਬਹਿ ਗਿਆ, ਮੈਂ ਕਿਹਾ ਦੱਸੋ ਕੀ ਗੱਲ ਹੈ? ਕਹਿੰਦੀ ਗੱਲ ਇਹ ਹੈ ਕਿ ਆਪਾਂ ਸੰਤ ਨਹੀਂ ਬਣਨਾ? ਸੰਤਾਂ ਦੇ ਸੇਵਾਦਾਰ ਬਣਨਾ ਹੈ। ਦੂਜਾ ਇਹਨੇ ਕਿਹਾ ਕਿਸੇ ਅੱਗੇ ਹੱਥ ਕਰਕੇ ਨਹੀਂ ਅਡਣਾ। ਆਪਣੇ ਹੱਥੋਂ ਦੇਣਾ ਹੈ। ਦੂਜੇ ਦੇ ਹੱਥਾਂ ਵਿਚ ਜਾਵੇ, ਸਾਡੇ ਕੋਲ ਕਿਸੇ ਦਾ ਧਾਨ ਨਾ ਆਵੇ।

ਉਧਰਲੇ ਪਾਸੇ ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਮਹਾਰਾਜ) ਨੂੰ ਸਾਰੀਆਂ ਗੱਲਾਂ ਦਾ ਪਤਾ ਸੀ ਕਿ ਇਹ ਕੀ ਕਰ ਰਿਹਾ ਹੈ? ਉਹ ਅੰਤਰਜਾਮੀ ਸੀ। ਸ਼ਕਤੀਆਂ ਮੈਂ ਦੇਖੀਆਂ ਨੇ ਹਰੇਕ ਬੰਦੇ 'ਚ ਨਹੀਂ ਹਨ।

ਮੈਨੂੰ ਕਹਿੰਦੇ ਕਿ ਮਸਤੂਆਣੇ ਬਾਬਿਆਂ ਦੀ ਬਰਸੀ ਮਨਾ ਰਹੇ ਨੇ। ਚੱਲੀਏ, ਮੈਂ ਵੀ ਤਿਆਰ ਹੋ ਗਿਆ, ਚਾਰ ਪੰਜ ਜਣੇ ਸੀ ਨਾਲ। ਕੋਈ ਦੋ ਮੀਲ ਤੋਂ ਮੁੜ ਪਿਆ, ਕੋਈ ਤਿੰਨ ਤੋਂ, ਕੋਈ ਚਾਰ ਤੋਂ। ਮੈਨੂੰ ਕਹਿੰਦਾ ਆਜਾ, ਹੁਣ ਤੂੰ ਇਕੱਲਾ ਰਹਿ ਗਿਆ, ਮੈਂ ਕਿਹਾ ਨਹੀਂ ਹੁਣ ਤਾਂ ਮੈਂ ਸਿਰੇ ਹੀ ਜਾਵਾਂਗਾ। ਉਥੇ ਸੰਤ ਆਏ ਹੋਏ ਸੀ, ਥਾਂ-ਥਾਂ ਤੋਂ। ਹੁਣ ਤਾਂ ਸਾਡੇ ਅੰਦਰ ਹੋਰ ਤਰ੍ਹਾਂ ਦੀਆਂ ਗੱਲਾਂ ਨੇ ਨਾ। ਜਦੋਂ ਅਸੀਂ ਕਿਸੇ ਦੇ ਚੋਲਾ ਦੇਖਣਾ ਅਸੀਂ ਉਹਦੇ ਪਿਛੇ-ਪਿਛੇ ਹੱਥ ਬੰਨ੍ਹ ਕੇ ਤੁਰੇ ਫਿਰਨਾ ਕਿ ਸੰਤ ਹੈ ਕੋਈ। ਉਹ ਸੰਤ ਕਹਿੰਦਾ ਕਿ ਆਹ ਮੁੰਡਾ ਕੱਲ੍ਹ ਦਾ ਆਇਆ ਹੋਇਆ ਹੈ, ਨਾ ਇਹਨੇ ਰੋਟੀ ਖਾਧੀ ਹੋਈ ਹੈ, ਨਾ ਇਥੋਂ ਹਿੱਲਿਆ ਹੈ, ਦੇਖੋ, ਕਿਹੋ ਜਿਹੀ ਬਿਰਤੀ ਹੈ, ਆਪਾਂ ਇਹਨੂੰ ਪ੍ਰਸ਼ਾਦਾ ਤਾਂ ਛਕਾ ਦੇਈਏ। ਉਹ ਸਾਰੇ ਬੰਦੇ ਕਹਿਣ ਲੱਗੇ ਕਿ ਅਸੀਂ ਵੀ ਦੇਖਦੇ ਹਾਂ ਕਿ ਇਹ ਕੱਲ੍ਹ ਦਾ ਇਥੇ ਹੀ ਬੈਠਾ ਹੈ। ਕਹਿਣ ਲੱਗੇ ਕਿ ਓਏ, ਨਿਕਿਆ ਤੂੰ ਪ੍ਰਸ਼ਾਦਾ ਛਕਿਆ ਹੈ? ਮੈਂ ਕਿਹਾ ਨਹੀਂ। ਚਲ, ਕਹਿੰਦੇ ਸਾਡੇ ਨਾਲ। ਮੈਂ ਤੁਰ ਪਿਆ, ਪ੍ਰਸ਼ਾਦਾ ਛਕਾਇਆ। ਕਹਿੰਦੇ ਹੁਣ ਦੀਵਾਨ ਸੁਣੀਏ। ਇਕ ਸੰਤ ਕਹਿੰਦਾ ਮੇਰੇ ਨਾਲ ਚੱਲਿਆ ਚਲ, ਸਮਸ਼ੇਰ ਸਿੰਘ ਸੀਗਾ। ਮੈਂ ਪਰ੍ਹੇ ਚਲਿਆ ਗਿਆ, ਉਹ ਮੈਨੂੰ ਜਗ੍ਹਾ ਬੜੀ ਪਸੰਦ ਆਈ। ਟਿੱਬੇ ਦੇ ਉਤੇ ਛੱਪਰ ਪਾਏ ਹੋਏ। ਉਥੇ ਮੈਂ ਤਿੰਨ ਮਹੀਨੇ ਰਿਹਾ। ਨਾ ਘਰਦਿਆਂ ਨੂੰ ਪਤਾ ਸੀ ਕਿ ਮੈਂ ਕਿਧਰ ਗਿਆ। ਨਾ ਕੋਈ ਟੋਲ੍ਹਦਾ ਹੁੰਦਾ ਸੀ ਉਨ੍ਹਾਂ ਦਿਨਾਂ 'ਚ। ਉਥੇ ਮੇਰਾ ਕੰਮ ਸੀ ਕਿ ਸਰਕੜਿਆਂ 'ਚ ਜਾ ਬਹਿਣਾ ਸਾਰਾ ਦਿਨ ਬੈਠੇ

ਰਹਿਣਾ। ਦੋਵੇਂ ਜਣੇ ਅਸੀਂ ਭੋਰੇ ਵਿਚ ਰਹਿੰਦੇ ਸੀ। ਉਹ ਸੰਤ ਸੀ ਤਤਿਕਸ਼ਾ ਵਾਲਾ। ਉਹਨੇ ਕੋਈ ਬਿਸਤਰਾ ਨਾ ਵਿਛਾਇਆ, ਪੋਹ ਦਾ ਮਹੀਨਾ। ਜਦੋਂ ਉਹਨੇ ਨਹੀਂ ਵਿਛਾਇਆ, ਮੈਂ ਵੀ ਨਹੀਂ ਵਿਛਾਇਆ। ਨਾ ਸਰ੍ਹਾਣੇ ਲਏ। ਜਦੋਂ ਠੰਢ ਨੇ ਬਹੁਤਾ ਜ਼ੋਰ ਕਰਨਾ, ਅਸੀਂ ਉਠ ਕੇ ਇਸ਼ਨਾਨ ਕਰ ਲੈਣਾ। ਸੁਆਸ ਨਾਲ ਖਿਚੋ ਨਾ ਜੇ, ਤਾਂ ਕਪੜੇ ਦੀ ਲੋੜ ਨਹੀਂ ਰਹਿੰਦੀ। ਗਰਮੀ ਆਪਣੇ ਸਰੀਰ 'ਚ ਹੀ ਐਨੀ ਹੋ ਜਾਂਦੀ ਹੈ। ਉਹਨੇ ਦਿਨ ਵਿਚ ਕੰਮ ਕਰਨ ਲਗ ਜਾਣਾ, ਮੈਂ ਚਲਿਆ ਜਾਣਾ ਸਰਕੜਿਆਂ 'ਚ। ਤਿੰਨ ਮਹੀਨੇ ਹੋਏ ਤਾਂ ਮੈਂ ਉਥੋਂ ਤੁਰ ਗਿਆ। ਕਹਿੰਦਾ, ਤੂੰ ਜਾਂਦਾ ਕਿਥੇ ਹੈਂ? ਮੈਂ ਕਿਹਾ ਕਿਤੇ ਵੀ ਨਹੀਂ। ਉਥੋਂ ਮੈਂ ਤੁਰਿਆ, ਸ਼ਾਮ ਨੂੰ ਮੈਂ ਚੀਮੇ ਪਹੁੰਚ ਗਿਆ। ਉਥੇ ਸੰਤ ਤੇਜਾ ਸਿੰਘ ਡਬਲ ਐਮ.ਏ. ਹੁੰਦੇ। ਉਥੇ ਰਹਿਰਾਸ ਦਾ ਟਾਈਮ ਹੋ ਗਿਆ, ਕਾਰ ਸੇਵਾ ਹੁੰਦੀ ਸੀ। ਉਥੇ ਮੈਂ ਇਕ ਕੋਠੜੀ 'ਚ ਬਹਿ ਗਿਆ। ਬਾਬੇ ਆਏ, ਸਾਰੀ ਸੰਗਤ ਨੂੰ ਦੇਖਿਆ ਉਨ੍ਹਾਂ ਨੇ। ਕਹਿੰਦੇ ਬਈ ਪ੍ਰਸ਼ਾਦੇ ਛਕੋ, ਪ੍ਰਸ਼ਾਦੇ ਛਕੋ, ਲੰਗਰ ਸ਼ੁਰੂ ਹੋ ਗਿਆ, ਰਹਿਰਾਸ ਸਾਹਿਬ ਦਾ ਪਾਠ ਹੋ ਗਿਆ ਹੁਣ। ਘਰ ਗਏ ਉਨ੍ਹਾਂ ਦੇ ਲੜਕੇ ਦਾ ਨਾਉਂ ਕੁਲਦੀਪ ਸਿੰਘ ਸੀ। ਕਹਿੰਦੇ, ਕੁਲਦੀਪ ਸਿੰਘ! ਇਕ ਆਪਣੇ ਗੁਰਦੁਆਰੇ 'ਚ ਮੁੰਡਾ ਆਇਆ ਬੈਠਾ ਹੈ, ਉਹ ਫਲਾਣੇ ਕੋਨੇ 'ਚ ਬੈਠਾ ਹੈ। ਉਹਨੂੰ ਘਰ ਲਿਆ, ਉਹਨੂੰ ਲੰਗਰ 'ਚ ਨਾ ਪ੍ਰਸ਼ਾਦਾ ਛਕਣ ਦੇਵੀਂ। ਉਹ ਮੈਨੂੰ ਲੈ ਗਿਆ। ਉਹਨਾਂ ਦੇ ਘਰੋਂ ਬੀਬੀ ਨੇ ਸਾਗ ਮੱਕੀ ਦੀ ਰੋਟੀ ਬਣਾਈ ਹੋਈ। ਚੁਲ੍ਹੇ ਦੇ ਕੋਲ ਜਿਵੇਂ ਘਰਦਿਆਂ ਨੂੰ ਬਿਠਾ ਕੇ ਛਕਾਈਦਾ ਹੈ ਇਵੇਂ ਪ੍ਰਸ਼ਾਦਾ ਛਕਾਇਆ। ਕਹਿੰਦੇ ਤੂੰ ਉਥੇ ਨਹੀਂ ਸੌਣਾ, ਇਥੇ ਘਰ 'ਚ ਹੀ ਪੈਣਾ ਹੈ। ਉਹ ਥਾਉਂ ਸੀ ਖੁਲ੍ਹਾ ਜਿਹਾ। ਮੈਂ ਸਾਰੀ ਰਾਤ ਜਾਗਦਾ ਰਿਹਾ ਕਿ ਮੈਂ ਇਸ਼ਨਾਨ ਕਰਨਾ ਹੈ, ਇਹ ਸਾਰੇ disturb ਹੋ ਜਾਣਗੇ। ਪਹਿਲਾਂ ਤਾਂ ਮੈਂ ਬੈਠਾ ਹੀ ਰਿਹਾ। ਫੇਰ ਮੈਂ ਹੌਲੀ ਹੌਲੀ ਉਠ ਕੇ ਇਸ਼ਨਾਨ ਕਰਿਆ। ਫੇਰ ਮੈਂ ਮੁੜ ਕੇ ਆਇਆ ਹੀ ਨਾ। ਪਹਿਲਾਂ ਉਥੇ ਬਾਹਰ ਬੈਠਾ ਰਿਹਾ, ਚਾਨਣਾ ਹੋਇਆ, ਉਥੋਂ ਮੈਂ ਅੱਗੇ ਨੂੰ ਤੁਰ ਪਿਆ, ਮਾਨਸਾ ਵਲ ਨੂੰ। ਤੁਰਦੇ-ਤੁਰਦੇ ਮੈਂ ਉਥੇ ਪਹੁੰਚ ਗਿਆ, ਮਾਨਸਾ ਤੋਂ ਪਰ੍ਹੇ ਇਕ ਪਿੰਡ ਸੀ। ਉਥੇ ਸੀਗੀ ਇਕ ਝਰੀ, ਉਹਦੇ ਵਿਚ ਛੜ੍ਹ ਗਿਆ ਮੈਂ। ਉਥੇ ਇਕ ਬੰਦਾ ਸੀ, ਉਹ ਮੈਨੂੰ ਇਕ ਟਾਈਮ ਪ੍ਰਸ਼ਾਦਾ ਦੇ ਜਾਂਦਾ ਸੀ। ਛੇ ਮਹੀਨੇ ਹੋ ਗਏ ਮੈਨੂੰ। ਮਹਾਰਾਜ ਜੀ ਆਏ, ਪਿੰਡ ਦੀਵਾਨ ਲੱਗੇ ਤੇ ਬੀਬੀ ਗਈ ਮੱਥਾ ਟੇਕਣ? ਮਹਾਰਾਜ ਜੀ ਦੀ ਪਛਾਣ ਇਹੋ ਜਿਹੀ ਸੀ ਕਿ ਇਕ ਵਾਰੀ ਦੇਖ ਕੇ ਫੇਰ ਨਹੀਂ ਸੀ ਭੁੱਲਦੇ। ਉਹ ਬੇਬੇ ਨੂੰ

ਕਹਿਣ ਲੱਗੇ, ਵਰਿਆਮ ਸਿੰਘ ਕਿਥੇ ਹੈ? ਉਹ ਕਹਿਣ ਲੱਗੇ ਕਿ ਤੁਹਾਡੇ ਦੀਵਾਨ ਤੇ ਗਿਆ ਸੀ, ਸਾਨੂੰ ਤਾਂ ਆਪ ਉੱਘ ਸੁੱਘ ਨਹੀਂ ਕਿ ਕਿਥੇ ਹੈ ਕਿਥੇ ਨਹੀਂ ਹੈ? ਕੀ ਓਹਦਾ ਹਾਲ ਹੈ? ਉਹ ਅੰਤਰ ਧਿਆਨ ਹੋਏ। ਕਹਿੰਦੇ ਅੱਜ ਆ ਜਾਏਗਾ। ਸੁਰਤ ਮੇਰੀ ਬਹੁਤ ਉਪਰ ਚੜ੍ਹੀ ਹੋਈ ਸੀ। ਉਹ ਇਕ ਦਮ ਕੱਟ ਦਿਤੀ ਮਹਾਰਾਜ ਜੀ ਨੇ। ਇਕ ਦਮ ਮੈਨੂੰ ਸੋਝੀ ਆ ਗਈ ਸਰੀਰ ਦੀ। ਤੇਜ਼ੀ ਦੇ ਨਾਲ ਮੇਰੀ ਨਬਜ਼ ਚੱਲਣ ਲਗ ਗਈ, ਦਿਲ ਦੀ ਧੜਕਣ ਵਧ ਗਈ। ਸੰਤ ਕੋਈ ਖਿੱਚੇ ਨਾ, ਇਹ ਦੋਵੇਂ ਨਿਸ਼ਾਨੀਆਂ ਹੁੰਦੀਆਂ ਨੇ। ਮੈਂ ਫੇਰ ਸੁਰਤ ਖਿੱਚ ਲਈ। ਉਨ੍ਹਾਂ ਨੇ ਫੇਰ ਕੱਟ ਦਿਤੀ। ਤਿੰਨ ਵਾਰ ਏਸ ਤਰ੍ਹਾਂ ਹੋਇਆ। ਤੀਜੀ ਵਾਰੀ ਮੈਂ ਸੋਚਿਆ ਕਿ ਮੈਨੂੰ ਕੋਈ ਖਿੱਚ ਰਿਹਾ ਹੈ। ਮੈਨੂੰ ਖਿਆਲ ਆਇਆ ਕਿ ਹੋ ਸਕਦਾ ਹੈ ਕਿ ਮੈਂ ਬੀਬੀ ਨਾਲ ਧੱਕਾ ਹੀ ਕਰਿਆ ਹੈ। ਨਾ ਮੈਂ ਉਹਦਾ ਹਾਲ ਪੁਛਿਆ, ਨਾ ਕੋਈ ਗੱਲ ਕਰੀ ਹੈ। ਕਿਸੇ ਸੰਕਟ ਵਿਚ ਨਾ ਹੋਵੇ ਏਸ ਵੇਲੇ ਉਹ। ਮੈਂ ਉਥੋਂ ਦੌੜ ਕੇ ਮਾਨਸਾ ਸਟੇਸ਼ਨ ਤੇ ਪਹੁੰਚ ਗਿਆ, ਉਧਰੋਂ ਗੱਡੀ ਆ ਗਈ, ਬਾਬੂ ਨੂੰ ਮੈਂ ਪੈਸੇ ਫੜ੍ਹਾ ਦਿਤੇ, ਮੇਰੇ ਕੋਲ 12 ਕੁ ਆਨੇ ਸੀਗੇ। ਮੈਂ ਕਿਹਾ, ਮੈਨੂੰ ਟਿਕਟ ਦੇ ਦੇ। ਉਹਨੇ ਗਾਰਡ ਨੂੰ ਕਿਹਾ, ਗਾਰਡ ਨੇ ਗੱਡੀ ਹੌਲੀ ਕਰ ਲਈ, ਨੱਠ ਕੇ ਮੈਂ ਉਹਦੇ ਵਿਚ ਚੜ੍ਹ ਗਿਆ। ਪਿੰਡ ਆ ਗਿਆ। ਮਹਾਰਾਜ ਜੀ ਦਾ ਦੀਵਾਨ ਲੱਗਿਆ ਹੋਇਆ ਸੀ। ਜਦੋਂ ਮੈਂ ਮੱਥਾ ਟੇਕਿਆ। ਇਸ਼ਾਰਾ ਕਰ ਦਿਤਾ ਕਿ ਇਥੇ ਬਹਿ ਜਾ ਆ ਕੇ। ਉਥੇ ਬਹਿ ਗਿਆ। ਮੈਨੂੰ ਬਾਹਰ ਲੈ ਗਏ, ਕਹਿੰਦੇ ਅੱਜ ਸਾਡੇ ਨਾਲ ਕੋਈ ਬੰਦਾ ਨਹੀਂ ਜਾਏਗਾ, ਇਹ ਜਾਏਗਾ ਸਾਡੇ ਨਾਲ। ਨਹਿਰ ਦੇ ਕੰਢੇ ਜਾ ਕੇ ਕੱਪੜਾ ਵਿਛਾ ਦਿਤਾ, ਉਥੇ ਬਹਿ ਗਏ। ਕਹਿੰਦੇ ਕਿਥੇ ਸੀਗਾ ਤੂੰ। ਮੈਂ ਕਿਹਾ ਕਿ ਮਹਾਰਾਜ! ਮੈਂ ਮਾਨਸਾ ਸੀ। ਕਹਿੰਦੇ ਅਸੀਂ 10 ਵਜੇ ਘਰ ਗਏ ਸੀਗੇ। ਉਥੇ ਬੀਬੀ ਆਈ ਸੀ ਮੱਥਾ ਟੇਕਣ। ਸਾਡੇ ਮਨ ਵਿਚ ਬੜਾ ਤਰਸ ਜਿਹਾ ਆਇਆ ਕਿ ਉਹ ਵਿਚਾਰੀ ਪਤਾ ਨਹੀਂ ਕਿਵੇਂ ਹੋਣੀ, ਉਹ ਪਤਾ ਨਹੀਂ ਕਿਧਰ ਗਿਆ ਹੋਇਆ ਹੈ। ਬੀਬੀ ਨੂੰ ਪੁਛਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਸਾਨੂੰ ਤਾਂ ਛੇ ਮਹੀਨੇ ਤੋਂ ਨਹੀਂ ਪਤਾ ਕਿ ਕਿਥੇ ਹੈ। ਮੈਂ ਕਿਹਾ ਕਿ ਅੱਜ ਆ ਜਾਏਗਾ। ਮੈਂ ਕਿਹਾ ਮਹਾਰਾਜ! ਐਨੇ ਜ਼ੋਰ ਦੀ ਖਿਚਿਆ, ਪੂਰੀ ਸੁਰਤ ਤੋੜ ਦਿਤੀ ਉਥੋਂ। ਕਹਿੰਦੇ ਤੂੰ ਆਉਣਾ ਨਹੀਂ ਸੀ ਜੇ ਅਸੀਂ ਤੇਰੀ ਸੁਰਤ ਨਹੀਂ ਸੀ ਤੋੜਦੇ। ਸੋ ਇਸੇ ਤਰ੍ਹਾਂ ਨਾਲ ਮਹਾਰਾਜ ਜੀ ਧਿਆਨ ਰਖਦੇ ਸੀ ਮੇਰਾ।

ਮੈਂ ਸਿੰਧ ਦੀ ਗੱਲ ਕਰਦਾ ਸੀ ਨਾ। ਮਾਂ ਬਾਪ ਕਹਿਣ ਲੱਗੇ ਮਹਾਰਾਜ ਜੀ ਨੂੰ ਕਿ ਉਹ ਤਾਂ ਸਿੰਧ 'ਚ ਰਹਿੰਦਾ ਹੈ, ਕੋਈ ਪਤਾ ਨਹੀਂ ਉਹਦਾ ਕਿ ਕੀ ਕਰਦਾ ਹੈ ਉਹਦਾ ਕੀ ਨਹੀਂ ਕਰਦਾ। ਮਹਾਰਾਜ ਕਹਿੰਦੇ, ਬੁਲਾ ਦਿੰਦੇ ਹਾਂ ਅਸੀਂ। ਮਹਾਰਾਜ ਜੀ ਨੇ ਚਿੱਠੀ ਲਿਖ ਦਿਤੀ ਮੈਨੂੰ। ਕਹਿੰਦੇ ਆਹ ਚਿੱਠੀ ਪੜ੍ਹ ਕੇ ਨਾ, ਜੇ ਸੂਰਜ ਡੁੱਬਣ ਵਾਲਾ ਹੋਇਆ ਤਾਂ ਪਿੰਡ ਵਿਚ ਨਾ ਡੁਬੋਈ ਇਹਨੂੰ, ਅਗਲੀ ਜੂਹ ਤੋਂ ਬਾਹਰ ਨਿਕਲ ਆਈਂ। ਹੁਣ ਐਡਾ ਸਖਤ ਹੁਕਮ ਮਹਾਂਪੁਰਸ਼ਾਂ ਦਾ। ਮੈਂ ਉਨ੍ਹਾਂ ਨੂੰ ਕਹਿ ਦਿਤਾ ਕਿ ਆਹ ਚਿੱਠੀ ਆਈ ਹੈ, ਮੈਂ ਤਾਂ ਹੁਣੇ ਹੀ ਜਾਂਦਾ। ਬੀਬੀ ਨਾਲ ਸੀ। ਅਸੀਂ ਦੋਵੇਂ ਜਣੇ ਤੁਰੇ। ਉਨ੍ਹਾਂ ਨੇ ਸਾਰਿਆਂ ਜਣਿਆਂ ਨੇ, ਲੰਮਾ ਇਕੱਠ ਹੋ ਗਿਆ ਉਨ੍ਹਾਂ ਦਾ। ਲੰਮੀ ਲਾਇਨ ਬਣਾ ਲਈ। ਥੱਲੇ ਲਿਟ ਗਏ ਧਰਤੀ ਤੇ। ਕਹਿੰਦੇ, ਸਾਡੇ ਉਤੇ ਦੀ ਲੰਘ ਕੇ ਚਲੇ ਜਾਓ, ਨਾਲ ਰੋਣ ਬਹੁਤ ਜ਼ਿਆਦਾ। ਮੈਨੂੰ ਵੀ ਰੁਆਉਣ। ਮੈਂ ਕਿਹਾ ਮੈਂ ਹੁਕਮ ਨਹੀਂ ਮਹਾਂਪੁਰਸ਼ਾਂ ਦਾ ਟਾਲ ਸਕਦਾ। ਹੁਕਮ ਐਹੋ ਜਿਹਾ ਹੈ, ਸੂਰਜ ਅੱਗੇ ਛਿਪਣ ਵਾਲਾ ਹੋਇਆ ਪਿਆ ਹੈ। ਜੂਹ ਅਜੇ ਤੁਹਾਡੀ ਕਿੰਨੀ ਦੂਰ ਤਕ ਹੈ। ਮੈਂ ਜੂਹ 'ਚੋਂ ਲੰਘਣਾ ਹੈ, ਮੈਨੂੰ ਰੋਕੋ ਨਾ।

ਉਥੋਂ ਮੈਂ ਤੁਰ ਪਿਆ, ਉਨ੍ਹਾਂ ਨੇ ਵਿਚਾਰਿਆਂ ਨੇ ਕਿਹਾ ਕਿ ਫੇਰ ਆਉਣਾ ਤੁਸੀਂ। ਗੁਰਦੁਆਰਾ ਮੈਂ ਉਥੇ ਬਣਾ ਦਿਤਾ ਸੀ। ਚਾਰ ਮੀਲ ਤੇ ਇਕ ਘਰ ਸੀਗਾ ਪੰਜਾਬੀਆਂ ਦਾ। ਉਹ ਵੀ ਉਥੇ ਦੀ ਸੀ, ਉਹ ਮੈਨੂੰ ਘਰ ਲੈ ਗਈ। ਅੰਮ੍ਰਿਤਸਰ ਪਹੁੰਚ ਗਏ। ਉਥੇ ਭਾਈ ਰਣਧੀਰ ਸਿੰਘ ਮਿਲ ਗਏ ਅੰਮ੍ਰਿਤਸਰ। ਉਹ ਤਾਂਗੇ 'ਚ ਜਾ ਰਹੇ ਸੀ, ਕੀਰਤਨ ਕਰਕੇ। ਉਹ ਇਕ ਦਮ ਉਤਰ ਆਏ। ਕਹਿੰਦੇ ਹੀਰਾ ਸਿੰਘ ਦੀ ਬੀਬੀ (ਬੇਟੀ) ਜਾ ਰਹੀ ਹੈ। ਬੜਾ ਹੀ ਪਿਆਰ ਕਰਿਆ ਉਨ੍ਹਾਂ ਨੇ। ਸਾਡੇ ਕਪੜੇ ਪਾਏ ਹੋਏ ਲੱਠੇ ਦੇ। ਮੈਨੂੰ ਬੜਾ ਪਿਆਰ ਕਰਿਆ। ਕਹਿੰਦੇ ਜਿਹੜਾ ਕੰਮ ਕਰ ਰਿਹਾ ਹੈਂ ਨਾ ਇਸ ਤੋਂ ਪਿਛੇ ਨਾ ਹਟੀਂ। ਤਕੜਾ ਹੋ ਕੇ ਕਰੀਂ।

ਉਥੋਂ ਮੈਂ ਮਹਾਰਾਜ ਜੀ ਕੋਲ ਆ ਗਿਆ।

ਸੋ ਮੈਂ ਇਕ ਗੱਲ ਕਰਦਾ ਸੀ ਕਿ ਆਪਾਂ ਬਾਣੀ ਪੜ੍ਹਦੇ ਤਾਂ ਹਾਂ, ਕਮਾਉਂਦੇ ਨਹੀਂ ਹੈਗੇ। ਐਨੇ ਅਵੇਸਲੇ ਹੋਏ ਹੋਏ ਹਾਂ, ਬਾਣੀ ਦੀ ਕਮਾਈ ਨਹੀਂ ਕਰਦੇ। ਫੇਰ ਔਖੇ ਹੁੰਦੇ ਰਹਿੰਦੇ ਹਾਂ ਕਿ ਸਾਡਾ ਆਹ ਨਹੀਂ ਹੋਇਆ, ਆਹ ਨਹੀਂ ਹੋਇਆ। ਬਾਣੀ ਕਹਿੰਦੀ ਹੈ ਕਿ ਸਾਰੇ ਰੋਗ ਨਾ –

ਬਾਣੀ ਸੁਣ ਕੇ ਸਾਰੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਸੋ ਐਡੀ ਵੱਡੀ ਛੋਟ ਗੁਰਬਾਣੀ ਨੇ ਦਿਤੀ ਹੈ ਅਸੀਂ ਕਿੰਨਾ ਕੁ ਉਹਦਾ ਫਾਇਦਾ ਉਠਾ ਰਹੇ ਹਾਂ। ਮੈਨੂੰ ਇਸ ਗੱਲ ਤੇ ਨਿਸ਼ਚਾ ਹੈ। ਮੇਰੇ ਕੋਲ ਆ ਕੇ ਕਹਿੰਦੇ ਨੇ ਕਿ ਜੀ ਮੈਂ ਬਿਮਾਰ ਹਾਂ, ਮੈਨੂੰ ਆਹ ਹੋ ਗਿਆ, ਆਹ ਹੋ ਗਿਆ, ਮੈਂ ਕਹਿੰਦਾ ਹਾਂ ਬਾਣੀ ਪੜ੍ਹੋ, ਜਪੁਜੀ ਸਾਹਿਬ ਪੜ੍ਹੋ, ਜਪੁਜੀ ਸਾਹਿਬ ਹੀ ਮੈਂ ਕਹਿੰਦਾ ਹਾਂ, ਹੋਰ ਤਾਂ ਕੋਈ ਮੰਤਰ ਨਹੀਂ ਕਹਿੰਦਾ। ਇਹਨੂੰ ਪੜ੍ਹੋ ਫੇਰ ਰਾਜ਼ੀ ਹੋ ਜਾਓਗੇ। ਮੇਰੇ ਅੰਦਰ ਹੋਰ ਗੱਲ ਹੈ, ਉਹਦੇ ਅੰਦਰ ਹੋਰ ਗੱਲ ਹੁੰਦੀ ਹੈ ਦੋਹਾਂ ਦੀ (wave lenth) ਨਹੀਂ ਰਲਦੀ। ਉਹ ਤਾਂ ਕਹਿੰਦਾ ਹੈ ਕਿ ਮੈਂ ਰਾਜ਼ੀ ਹੋ ਜਾਵਾਂ। ਮੈਂ ਕਹਿੰਦਾ ਹਾਂ ਕਿ ਇਹ ਬਾਣੀ ਪੜ੍ਹਨ ਲਗ ਜਾਵੇ। ਰਾਜ਼ੀ ਤਾਂ ਇਹਨੇ ਹੋ ਹੀ ਜਾਣਾ ਹੈ, ਇਹ ਬਾਣੀ ਪੜ੍ਹਨ ਲਗ ਜਾਵੇ। ਉਹਦੇ ਵਿਚ ਜਿੱਤ ਓਹਦੀ ਹੀ ਹੁੰਦੀ ਹੈ, ਮੇਰੀ ਨਹੀਂ। ਉਹਦਾ ਕੰਮ ਤਾਂ ਹੋਣਾ ਹੀ ਹੈ, ਉਹਨੇ ਰਾਜ਼ੀ ਵੀ ਹੋਣਾ, ਉਹਦੇ ਕੰਮ ਵੀ ਬਣਨੇ ਨੇ, ਉਹਨੂੰ ਨੌਕਰੀ ਵੀ ਮਿਲਣੀ ਹੈ। ਉਹਦੇ ਸਾਰੇ ਸੰਕਟ ਵੀ ਕੱਟ ਹੋਣੇ ਨੇ। ਪਰ ਜਦੋਂ ਉਹਨੂੰ ਸਾਰਾ ਕੁਛ ਮਿਲ ਜਾਂਦਾ ਹੈ ਫੇਰ ਉਹਨੂੰ ਕੁਛ ਯਾਦ ਨਹੀਂ ਰਹਿੰਦਾ। ਕਹਿੰਦੇ ਨੇ ਕਿ–

***ਨੈਂ ਲੰਘੀ ਖੁਆਜਾ ਵਿਸਰਿਆ।***

ਫੇਰ ਦੋ ਚਾਰ ਸਾਲ ਬਾਅਦ ਕਹਿਣਗੇ ਕਿ ਮੈਂ ਫਲਾਣੀ ਬਿਮਾਰੀ ਦਾ ਮਰੀਜ਼ ਸੀ। ਤੁਹਾਡੇ ਕੋਲ ਆਇਆ ਸੀ। ਮੈਂ ਰਾਜ਼ੀ ਹੋ ਗਿਆ। ਮੈਂ ਕਹਿੰਦਾ ਹੈ ਕਿ ਮੁੜ ਕੇ ਤਾਂ ਤੂੰ ਦੇਖਿਆ ਹੀ ਨਹੀਂ।

ਸੋ ਜਿਹੜੀ ਬਾਣੀ ਵਿਚ ਐਨੀ ਸ਼ਕਤੀ ਹੈ, ਤੁਹਾਨੂੰ ਰਾਜ਼ੀ ਕਰ ਦਿੰਦੀ ਹੈ, ਉਹ ਤੁਹਾਨੂੰ ਦਰਗਾਹ 'ਚ ਨਹੀਂ ਜਾ ਕੇ ਛੁਡਾਏਗੀ? ਤੁਹਾਡਾ ਜੰਮਣ ਮਰਨ ਨਹੀਂ ਕੱਟੇਗੀ? ਸੋ ਬਾਣੀ ਦੇ ਉਤੇ ਵਿਸ਼ਵਾਸ਼ ਲਿਆਓ। ਜਦੋਂ ਬਾਣੀ ਤੇ ਵਿਸ਼ਵਾਸ਼ ਹੀ ਨਹੀਂ। ਇਹ ਗੱਲ ਅਸੀਂ ਵਿਚਾਰਦੇ ਹੀ ਨਹੀਂ, ਜਾਣਦੇ ਹੀ ਨਹੀਂ ਕਿ ਵਿਸ਼ਵਾਸ਼ ਕੀ ਹੁੰਦਾ ਹੈ?

ਵਾਹਿਗੁਰੂ ਕੋਈ ਐਵੇਂ ਨਹੀਂ ਹੈ ਕਿ ਉਹ ਪੱਥਰ ਹੈ, ਜਾਂ ਮੋਮਨ ਹੈ। ਆਕਸੀਜਨ ਨਾ ਹੋਵੇ ਸਾਨੂੰ ਸਾਹ ਨਹੀਂ ਆਉਂਦਾ। ਪਰ ਆਕਸੀਜਨ 'ਚ ਨਾ ਗਿਆਨ ਹੈ ਨਾ ਪਿਆਰ ਹੈ। ਦਰਅਸਲ ਤਾਂ ਵਾਹਿਗੁਰੂ ਜੀ ਵਿਚ ਸ਼ਕਤੀ ਹੈ। ਉਹਦੀ ਸ਼ਕਤੀ ਨਾਲ ਆਕਸੀਜਨ

ਦੀ ਸ਼ਕਤੀ ਹੈ। ਵਾਹਿਗੁਰੂ ਜੀ ਦੀ ਸ਼ਕਤੀ 'ਚ ਇਹ ਹੈ ਕਿ ਉਹ ਨਿਰਾ ਹੀ ਪਿਆਰ ਹੈ। ਸਾਡੇ ਜਿਹੜੇ ਪਾਪ ਨੇ ਉਹ ਸਾਡੇ ਰਾਹ 'ਚ ਆ ਕੇ ਖੜ੍ਹੇ ਹੋ ਜਾਂਦੇ ਨੇ। ਵਾਹਿਗੁਰੂ ਤਾਂ ਕਹਿੰਦਾ ਹੈ ਕਿ ਤੂੰ ਮੇਰੇ ਵਲ ਨੂੰ ਦੋ ਕਦਮ ਪੁੱਟ ਤਾਂ ਦੇਖ। ਮੈਂ ਤਾਂ ਤੇਰਾ ਇੰਤਜ਼ਾਰ ਕਰਦਾ ਹਾਂ ਕਿਉਂਕਿ ਤੂੰ ਮੇਰਾ ਹੀ ਪੁੱਤਰ ਹੈਂ। ਮੇਰੀ ਹੀ ਅੰਸ ਹੈਂ। ਮੇਰਾ ਹੀ ਰੂਪ ਹੈਂ। ਤੂੰ ਭਟਕਦਾ ਫਿਰਦਾ ਹੈਂ, ਦੁਨੀਆਂ ਦੇ ਵਿਚ ਕਿੰਨੇ ਸਾਲ ਹੋ ਗਏ, ਅਰਬਾਂ ਖਰਬਾਂ ਸਾਲ ਹੋ ਗਏ। ਸਾਡੇ ਮਨ ਵਿਚ ਹੁੰਦਾ ਹੈ ਕਿ ਮੇਰੇ ਤੋਂ ਇਹ ਭੁੱਲ ਹੋਈ ਹੋਈ ਹੈ, ਆਹ ਹੋਈ ਹੋਈ ਹੈ। ਮੇਰਾ ਮਤ ਇਹ ਹੈ ਕਿ ਰੋਜ਼ ਰੋਣ ਦੀ ਲੋੜ ਨਹੀਂ ਹੈ। ਇਕ ਦਿਨ ਜੀਅ ਭਰ ਕੇ ਰੋ ਲਓ। ਹੇ ਸੱਚੇ ਪਾਤਸ਼ਾਹ! ਮੇਰੇ ਤੋਂ ਆਹ ਭੁੱਲਾਂ ਹੋ ਗਈਆਂ, ਮੈਂ ਤਾਂ ਹੀ ਨਹੀਂ ਤੇਰਾ ਨਾਮ ਜਪ ਸਕਿਆ, ਤਾਂ ਹੀ ਨਹੀਂ ਤੈਨੂੰ ਮਿਲ ਸਕਿਆ। ਇਹ ਮੇਰੀਆਂ ਹੁਣ ਤੂੰ ਬਖਸ਼ ਦੇ। ਇਹ ਨਹੀਂ ਕਿ ਰੋਜ਼-ਰੋਜ਼ ਹੀ ਕਹੀ ਜਾਓ।

ਇਕ ਵਾਰੀ ਕਿਤੇ ਗਏ। ਤਾਂ ਉਹ ਘਰਵਾਲੇ ਥੋੜ੍ਹੀ ਜਿਹੀ ਦੇਰ ਬਾਅਦ ਬਾਰ-ਬਾਰ ਕਹੀ ਜਾਵੇ, ਜੀ ਸਾਡੀਆਂ ਗਲਤੀਆਂ ਮਾਫ ਕਰ ਦੇਣਾ। ਕਹਿੰਦੇ ਜਵਾਬ ਨਹੀਂ ਤੁਸੀਂ ਦਿੰਦੇ। ਮੈਂ ਕਿਹਾ ਜਵਾਬ ਦੇਵਾਂ। ਤੂੰ ਪਹਿਲਾਂ ਜੀਂ ਭਰ ਕੇ ਕਰ ਲੈ, ਫੇਰ ਜਿਸ ਸਮੇਂ ਮੈਂ ਜਾਣ ਲੱਗਾਗਾਂ ਉਸ ਦਿਨ ਫੇਰ ਇਕੱਠੀਆਂ ਹੀ ਮਾਫ ਕਰ ਲਵਾਂਗੇ।

ਸੋ ਵਾਹਿਗੁਰੂ ਨਾਲ ਬੈਠ ਕੇ ਇਕ ਵਾਰ ਗੱਲ ਕਰ ਲਓ ਕਿ ਜੋ ਹੋਣਾ ਸੀ ਹੋ ਗਿਆ, ਹੁਣ ਤਾਂ ਮੈਂ ਤੇਰੇ ਨਾਲ ਹੀ ਰਹਿਣਾ ਹੈ, ਤੂੰ ਹੀ ਹੈਂ ਮੇਰਾ ਸਭ ਕੁਛ। -

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ ॥*** ***ਅੰਗ - 544***

ਜਿਹੜਾ ਸ਼ਰਨ ਆ ਗਿਆ ਨਾ ਦਿਲੋਂ, ਸੱਚੇ ਦਿਲੋਂ, ਉਹਨੂੰ ਉਹ ਕੰਠ ਨਾਲ ਲਾ ਲੈਂਦਾ ਹੈ। ਇਹ ਉਹਦਾ ਬਿਰਦ ਹੈ। ਉਹਦੇ ਨਾਲ ਪਿਆਰ ਕਰੋ। ਪਿਆਰ ਨਹੀਂ ਸਾਡਾ ਬਣਦਾ ਕਿਉਂਕਿ ਸਾਡੀ ਸੁਰਤ ਮਾਇਆ 'ਚ ਫਸੀ ਹੋਈ ਹੈ।

ਉਹਦਾ ਇਲਾਜ ਕੀ ਹੈ? ਜੇ ਬੱਚੇ ਦੇ ਪਹਾੜੇ ਯਾਦ ਨਹੀਂ ਹੁੰਦੇ ਤਾਂ ਮਾਸਟਰ ਕਹਿੰਦਾ ਹੈ, ਖੜ੍ਹੇ ਹੋ ਜਾਓ, ਚਲ ਬਈ ਮੂਹਰੇ ਲੱਗ ਗਏ। ਇਕ ਦੂਣੀ ਦੂਣੀ, ਦੋ ਦੂਣੀ ਚਾਰ....... ਇਸ ਤਰ੍ਹਾਂ ਕਹਾਈ ਜਾਂਦੇ ਨੇ। ਫੇਰ ਕਹਿੰਦੇ ਨੇ ਕਿ ਹੁਣ ਤੂੰ ਮੁਹਾਰਨੀ ਕਹਾ। ਕਹਿੰਦੇ ਕਹਿੰਦੇ

ਕੀ ਹੁੰਦਾ ਹੈ, ਉਹ ਸਾਰਾ ਕੁਛ ਉਹਦੀ ਯਾਦਦਾਸ਼ਤ ਵਿਚ ਚਲਿਆ ਜਾਂਦਾ ਹੈ। ਉਹ ਕਿਉਂ ਕਰਦਾ ਹੈ, ਕਿਉਂ ਯਾਦ ਦੇ ਮੰਡਲ 'ਚ ਨੇ।

ਸਾਨੂੰ ਵਾਹਿਗੁਰੂ ਨਾਲੋਂ ਭੁੱਲ ਪਈ ਹੋਈ ਹੈ, ਭੁੱਲ ਪੈ ਗਈ ਜਨਮਾਂ-ਜਨਮਾਂਤਰਾਂ ਦੀ। ਉਹ ਐਨੀ ਠੋਸ ਹੋ ਗਈ ਕਿ ਉਸ ਭੁੱਲ 'ਚੋਂ ਅਸੀਂ ਨਿਕਲ ਨਹੀਂ ਸਕਦੇ। ਭੁੱਲ ਕਿਉਂ ਪੈ ਗਈ? ਕਿਉਂਕਿ ਯਾਦ 'ਚੋਂ ਨਿਕਲ ਗਿਆ। ਯਾਦ ਕਰਿਆ ਹੀ ਨਹੀਂ। ਨਾ ਕਰਿਆ ਤਾਂ ਬੰਦਾ ਭੁੱਲ ਜਾਂਦਾ ਹੈ। ਹੁਣ ਮੈਨੂੰ ਕਈ ਕਹਿ ਦਿੰਦੇ ਨੇ ਕਿ ਮੈਂ ਬਚਪਨ 'ਚ ਫਲਾਣੇ ਵੇਲੇ ਤੁਹਾਡੇ ਨਾਲ ਰਿਹਾ ਸੀ। ਮੈਂ ਕਿਹਾ ਮੇਰੇ ਤਾਂ ਯਾਦ ਨਹੀਂ ਆਉਂਦਾ। ਭੁੱਲ ਭੱਲ ਗਏ।

ਵਾਹਿਗੁਰੂ ਤਾਂ ਅਜੇ ਸਾਨੂੰ ਮਿਲਿਆ ਹੀ ਨਹੀਂ ਹੈ ਕਿ ਜਿਹੜਾ ਕਹੇ ਕਿ ਮੈਨੂੰ ਭੁੱਲਿਆ ਕਿਉਂ ਬੈਠਾ ਹੈਂ? ਅਸੀਂ ਆਪ ਹੀ ਭੁੱਲ ਹੋਏ ਹਾਂ ਉਸਨੂੰ। ਉਹਦੀਆਂ ਦਿਤੀਆਂ ਹੋਈਆਂ ਦਾਤਾਂ 'ਚ ਪਰਚ ਗਏ। ਚਾਹੀਦਾ ਤਾਂ ਇਹ ਸੀ ਕਿ ਸ਼ੁਕਰ ਕਰਨਾ, ਕਿ ਸੱਚੇ ਪਾਤਸ਼ਾਹ! ਮੇਰੇ ਤੇ ਬੜੀ ਕ੍ਰਿਪਾ ਕਰਕੇ ਤੂੰ ਕਿਹੋ ਜਿਹੀ ਸੋਹਣਾ ਆਰਾਮ ਦਿਤਾ ਹੈ। ਕਿਹੋ ਜਿਹਾ ਮੈਨੂੰ ਜੀਵਨ ਦਿਤਾ ਹੈ। ਮੈਨੂੰ ਬਾਹਰਲੇ ਦੇਸ਼ ਪਹੁੰਚਾ ਦਿਤਾ, ਇਥੇ ਆ ਕੇ ਮੈਂ ਬੜਾ ਸੁਖ ਪਾਇਆ। ਉਹ ਤਾਂ ਕਰਿਆ ਨਹੀਂ, ਜਿਹੜਾ ਸੁਖ ਮਿਲਿਆ ਸੀ ਉਹਦੇ ਵਿਚ ਹੀ ਬੌਂਦਲ ਗਏ, ਸ਼ਰਾਬ ਨੂੰ ਨੱਠਦੇ ਹਾਂ ਕਿ ਸ਼ਰਾਬ ਪੀਓ।

ਸੋ ਹੁਣ ਅਸੀਂ ਕਹਿੰਦੇ ਹਾਂ ਕਿ ਦੇਖੋ, ਭੁੱਲ ਚੁੱਕੇ ਤੁਸੀਂ, ਭੁੱਲ ਦਾ ਉਲਟ ਹੈ ਯਾਦ। ਤੁਸੀਂ ਯਾਦ ਦਾ ਪੁਲ ਬੰਨੋ। ਇਕ ਉਰਾਰ, ਇਕ ਪਾਰ। ਅਸੀਂ ਉਰਾਰ ਖੜ੍ਹੇ ਹਾਂ, ਪਾਰ ਜਾਣਾ ਹੈ। ਵਿਚ ਹੈ ਖਾਈ।

***ਮਾਇਆ ਜਲੁ ਖਾਈ ਪਾਣੀ ਘਰਿ ਬਾਧਿਆ***

***ਸਤ ਕੈ ਆਸਣਿ ਪੁਰਖੁ ਰਹੈ॥*** ***ਅੰਗ - 877***

ਸਤਿ ਦੇ ਆਸਣ, ਪਰਲੇ ਪਾਸੇ ਵਾਹਿਗੁਰੂ ਰਹਿੰਦਾ ਹੈ, ਵਿਚਾਲੇ ਹੈ ਖਾਈ। ਡੂੰਘੀ ਖਾਈ ਹੈ, ਜੇ ਉਹਦੇ ਵਿਚ ਗਿਰ ਗਏ, ਫੇਰ ਉਦੋਂ ਵਿਚੋਂ ਨਿਕਲ ਨਹੀਂ ਸਕਦੇ। ਇਧਰੋਂ ਤਾਂ ਛਾਲ ਮਾਰ ਦੇਵਾਂਗੇ, ਓਧਰ ਨਿਕਲਾਂਗੇ ਕਿਵੇਂ? ਸਿਆਣੇ ਕਹਿੰਦੇ ਪੁਲ ਬਣਾ। ਭੁੱਲ ਦੇ ਉਤੇ ਪੁਲ ਬਣਨਾ ਹੈ ਯਾਦ ਦਾ। ਉਹਨੂੰ ਯਾਦ ਕਰਨ ਵਾਸਤੇ ਸਾਨੂੰ ਅੱਖਰ ਮਿਲ ਗਿਆ 'ਵਾਹਿਗੁਰੂ'। ਇਹ ਨਾਲੇ ਤਾਂ ਮੰਤਰ ਹੈ ਨਾਲੇ ਇਹਦੇ ਵਿਚ ਸ਼ਕਤੀ ਹੈ। ਅਸੀਂ ਵਾਹਿਗੁਰੂ-ਵਾਹਿਗੁਰੂ, ਰਾਮ-ਰਾਮ, ਅੱਲਾਹ-ਅੱਲਾਹ, ਇਹਦੇ ਵਿਚ ਵੈਰ ਨਹੀਂ ਕੋਈ। ਇਹ ਸਾਰੇ ਹੀ ਨਾਮ ਪ੍ਰਮੇਸ਼ਰ ਦੇ ਨੇ।

ਅਸੀਂ ਉਸ ਨੂੰ ਯਾਦ ਵਿਚ ਵਸਾਉਣਾ ਹੈ, ਅਸੀਂ ਪਏ ਰਹਿੰਦੇ ਹਾਂ ਭੁੱਲ ਵਿਚ। ਏਸੇ ਕਰਕੇ ਭਾਈ ਵੀਰ ਸਿੰਘ ਨੇ ਇਕ ਕਵਿਤਾ ਲਿਖੀ ਹੈ –

***ਸਾਬਣ ਲਾ ਲਾ ਧੋਤਾ ਕੋਲਾ ਦੁੱਧ ਦਹੀਂ ਵਿਚ ਪਾਇਆ।***

***ਖੁੰਭ ਚਾੜ੍ਹ ਰੰਗਣ ਭੀ ਧਰਿਆ ਰੰਗ ਨ ਇਸ ਵਟਾਇਆ।***

***ਵਿਛੜ ਕੇ ਕਾਲਖ ਸੀ ਆਈ ਬਿਨ ਮਿਲਿਆਂ ਨਹੀਂ ਲਹਿੰਦੀ।***

***ਅੰਗ ਅੱਗ ਦੇ ਲਾ ਕੇ ਵੇਖੋ ਚੜ੍ਹਦਾ ਰੂਪ ਸਵਾਇਆ।***

***ਡਾ ਭਾਈ ਵੀਰ ਸਿੰਘ***

ਅੰਗ ਅੱਗ ਦੇ ਲਾ ਕੇ ਦੇਖੋ ਚੜ੍ਹਦਾ ਰੂਪ ਸਵਾਇਆ॥

ਆਹੀ ਹਾਲ ਸਾਡਾ ਹੈ। ਵਿਛੁੜ ਕੇ ਪ੍ਰਮੇਸ਼ਰ ਤੋਂ ਸਾਡੇ ਅੰਦਰ ਕਾਲਖ ਆ ਗਈ। ਵਾਹਿਗੁਰੂ ਵਲੋਂ ਸੁਰਤ ਟੁੱਟ ਕੇ ਦੁਨੀਆਂ ਵਿਚ ਲਗ ਗਈ। ਇਹ ਦੁਨੀਆਂ ਨੇ ਸਾਨੂੰ ਕਰੋੜਾਂ ਜਨਮਾਂ ਤੋਂ ਘੁੰਮੇਟਣੀਆਂ ਖਲਾਉਣੀਆਂ ਸ਼ੁਰੂ ਕਰੀਆਂ ਹੋਈਆਂ ਨੇ। ਇਹ ਹੈ ਮੋਹਣੀ, ਐਨੀ ਮੋਹਣੀ ਕਿ ਕੋਈ ਨਹੀਂ ਬਚਦਾ ਇਸ ਤੋਂ।

***ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥***

***ਅੰਗ – 643***

ਬਗੈਰ ਦੰਦਾਂ ਤੋਂ ਖਾ ਜਾਂਦੀ ਹੈ। ਖਾਧੇ ਕੌਣ ਜਾਂਦੇ ਨੇ? ਕਹਿੰਦੇ ਜਿਹੜੇ ਮਨ ਦੇ ਪਿਛੇ ਲੱਗਣਗੇ ਸਭ ਖਾਧੇ ਜਾਂਦੇ ਨੇ।

***ਮਨਮੁਖ ਖਾਧੇ ਗੁਰਮੁਖਿ ਉਬਰੇ***
***ਜਿਨਿ ਸਚਿ ਨਾਮਿ ਚਿਤੁ ਲਾਇਆ॥*** ***ਅੰਗ – 643***

ਬਚਦੇ ਕੌਣ ਨੇ ਗੁਰਮੁਖ ਜਿਨ੍ਹਾਂ ਨੇ ਸਤਿ ਨਾਲ ਚਿੱਤ ਲਾ ਲਿਆ। ਨਾਮ ਜਿਹੜਾ ਹੈ ਨਾ, ਇਹਨੂੰ ਸਮਝੋ ਕਿ ਨਾਮ ਕੀ ਹੈ? ਚਿੱਤ ਲਾਉਣਾ ਇਹਦੇ ਨਾਲ ਕੀ ਹੁੰਦਾ ਹੈ। ਨਾਮ ਕੀ ਹੈ? ਇਹ ਸਾਰੀ ਸ੍ਰਿਸਟੀ ਉਸ ਵਾਹਿਗੁਰੂ ਦੀ ਆਪਣੀ ਰਚਨਾ ਹੈ। ਨਾਮ ਸ਼ਕਤੀ ਨੇ ਇਹ ਰਚੀ ਹੈ। ਜਿਹੜਾ ਵਾਹਿਗੁਰੂ ਸਾਰੇ ਪਰੀਪੂਰਨ ਹੈ ਉਹਦੇ ਉਤੇ ਸੁਰਤ ਟਿਕ ਜਾਣੀ ਨਾਮ ਹੋਇਆ ਕਰਦਾ ਹੈ। ਉਹਦੇ ਵਿਚ ਸੁਰਤ ਟਿਕਦੇ ਸਾਰ, ਸਾਰੀਆਂ ਨਾਮ ਦੀਆਂ ਸ਼ਕਤੀਆਂ ਸਰੀਰ ਵਿਚ ਪ੍ਰਵੇਸ਼ ਕਰ ਜਾਂਦੀਆਂ ਹਨ। ਚਿੱਤ ਲਗ ਜਾਂਦਾ ਹੈ ਨਾਮ ਦੇ ਨਾਲ, ਕਿਉਂਕਿ ਉਹਦੇ ਵਿਚ ਰਸ ਵੀ ਹੈ, ਅਨੰਦ ਵੀ ਹੈ, ਸਤਿ ਵੀ ਹੈ, ਪਿਆਰ ਵੀ ਹੈ, ਚਾਰ ਪੰਜ ਗੁਣ ਹੋਣ। ਘਾਟਿਆਂ ਵਿਚ ਅਸੀਂ ਜੀਉਂ ਨਹੀਂ ਸਕਦੇ, ਦੁਖਾਂ 'ਚ ਅਸੀਂ ਜੀਉਂ ਨਹੀਂ ਸਕਦੇ। ਸਾਨੂੰ ਜੀਉਣ ਵਾਸਤੇ

ਜੇ ਪਿਆਰ ਮਿਲ ਜਾਵੇ। ਉਹ ਇਕ ਦਮ ਬੰਦੇ ਨੂੰ ਖੇੜੇ ਵਿਚ ਲੈ ਜਾਂਦਾ ਹੈ। ਫੇਰ ਸਾਡੇ ਵਿਚ ਚੇਤਨਤਾ ਰਹਿੰਦੀ ਹੈ, ਸਤਤਾ ਰਹਿੰਦੀ ਹੈ, ਅਨੰਦ ਰਹਿੰਦਾ ਹੈ। ਹਰ ਵਕਤ ਜੀਅ ਕਰਦਾ ਹੈ ਕਿ ਰਸ ਵਿਚ ਤੁਰੇ ਫਿਰੀਏ। ਜਦੋਂ ਟੁੱਟ ਜਾਂਦੇ ਹਾਂ ਉਸ ਰਸ ਨਾਲੋਂ ਫੇਰ ਹਉਕੇ ਆਉਂਦੇ ਨੇ। ਪਤਾ ਹੀ ਨਹੀਂ ਲਗਦਾ ਕਿ ਹਉਕਾ ਕਿਉਂ ਆਇਆ।

ਸੋ ਇਸ ਤਰ੍ਹਾਂ ਨਾਲ ਉਸ ਤੇ ਵਿਸ਼ਵਾਸ਼ ਲਿਆਓ। ਸਮਾਂ ਘੱਟ ਹੋਣ ਕਰਕੇ ਮੈਂ ਜ਼ਿਆਦਾ ਵਿਸਤਾਰ ਵਿਚ ਨਹੀਂ ਜਾ ਰਿਹਾ।

ਵਾਹਿਗੁਰੂ ਦਾ ਨਾਮ ਕਿਉਂ ਨਹੀਂ ਚਲਦਾ? ਉਹਦੀਆਂ ਰਹਿਤਾਂ ਨੇ। ਜਦੋਂ ਤਕ ਉਨ੍ਹਾਂ ਰਹਿਤਾਂ 'ਚ ਨਹੀਂ ਆਉਂਦੇ ਉਦੋਂ ਤਕ ਨਹੀਂ ਚਲਦਾ। ਸਭ ਤੋਂ ਪਹਿਲੀ ਰਹਿਤ ਉਹਦੀ ਵਾਹਿਗੁਰੂ ਤੇ ਵਿਸ਼ਵਾਸ਼।

ਵਿਸ਼ਵਾਸ਼ ਧੰਨੇ ਨੂੰ ਆਇਆ ਸੀ, ਉਹਨੇ ਸੋਚਿਆ ਹੀ ਨਹੀਂ ਕਿ ਮੇਰੇ ਅੱਗੇ ਪੱਥਰ ਪਿਆ ਹੈ। ਉਸ ਇਹੀ ਸਮਝਿਆ ਕਿ ਰੱਬ ਹੈ ਮੇਰੇ ਮੂਹਰੇ। ਦੇਖ ਲਓ ਪੱਥਰ 'ਚੋਂ ਹੀ ਉਹਨੂੰ ਰੱਬ ਮਿਲ ਗਿਆ।

ਹੁਣ ਸਾਡੇ ਸਿੰਘ ਗੁੱਸੇ ਹੋ ਜਾਣਗੇ ਇਥੇ ਕਿ ਜੀ ਤੁਸੀਂ ਤਾਂ ਪੱਥਰ ਪੂਜਾ ਨੂੰ ਮਹੱਤਤਾ ਦੇ ਰਹੇ ਹੋਂ। ਮੈਂ ਤਾਂ ਥੋੜ੍ਹਾ ਹੋਰ ਤਰ੍ਹਾਂ ਕਹਿੰਦਾ ਹੁੰਦਾ ਹਾਂ, ਬਚ ਕੇ। ਇਨ੍ਹਾਂ ਦਾ ਮਨ ਵੀ ਖਰਾਬ ਨਾ ਹੋਵੇ ਤੇ ਸਤਿ ਦੀ ਗੱਲ ਵੀ ਕਹਿ ਦੇਈਏ।

ਇਹ ਵਾਹਿਗੁਰੂ ਹੈ ਸਾਰੇ ਪਰੀਪੂਰਨ, ਕੋਈ ਚੀਜ਼ ਐਸੀ ਨਹੀਂ ਹੈ ਜਿਹਦੇ ਵਿਚ ਪ੍ਰਮੇਸ਼ਰ ਨਹੀਂ ਹੈ। ਜਦ ਤੁਹਾਡੀ ਭਾਵਨਾ ਹੋ ਗਈ। ਗੁਰੂ ਗ੍ਰੰਥ ਸਾਹਿਬ ਉਦੋਂ ਤੱਕ ਨਹੀਂ ਫਲ ਦਿੰਦੇ ਜਦੋਂ ਤਕ ਤੁਸੀਂ ਗੁਰੂ ਗ੍ਰੰਥ ਸਾਹਿਬ ਵਿਚ ਹੋਈ ਚੇਤਨ ਸ਼ਕਤੀ ਵਲ ਧਿਆਨ ਨਹੀਂ ਦਿੰਦੇ।

ਇਸੇ ਤਰ੍ਹਾਂ ਨਾਲ ਕੋਈ ਹੈ, ਉਹ ਫਲ ਤਾਂ ਦਏਗਾ ਜੇ ਉਹਦਾ ਅਸਲੀ ਸਰੂਪ ਹੈ ਦੂਸਰਾ, ਉਹਦੇ ਵਿਚ ਧਿਆਨ ਦੇਵੇ। ਸੋ ਸਾਰੇ ਵਾਹਿਗੁਰੂ ਪਰੀਪੂਰਨ ਹੋਣ ਕਰਕੇ ਉਹਨੂੰ ਪੱਥਰ ਦਾ ਧਿਆਨ ਹੀ ਨਹੀਂ ਆਇਆ। ਉਹ ਤਾਂ ਇਕ ਗੱਲ ਤੇ ਰਿਹਾ ਕਿ ਮੇਰਾ ਪ੍ਰਸ਼ਾਦਾ ਛਕੋ। ਬਾਰ-ਬਾਰ ਮਿੰਨਤਾਂ ਕਰਦਾ ਹੈ। ਅਖੀਰ ਇਹ ਹੋਇਆ ਕਿ 100% ਵਿਸ਼ਵਾਸ਼ ਸੀ। ਵਾਹਿਗੁਰੂ ਜੀ ਨੇ ਕਿਹੜਾ ਕਿਤੋਂ ਆਉਣਾ ਜਾਣਾ ਸੀ। ਜਿਹੋ ਜਿਹਾ ਰੱਬ ਦੱਸਿਆ ਸੀ ਉਹੋ ਜਿਹਾ ਰੱਬ ਸਾਮ੍ਹਣੇ ਆ ਕੇ ਬਹਿ ਗਿਆ। ਰੱਬ ਦਾ ਕੋਈ ਰੂਪ, ਰੰਗ, ਰੇਖ, ਭੇਖ, ਚੱਕਰ, ਚਿਹਨ ਕੁਛ ਨਹੀਂ ਹੈ। ਸੋ ਪਹਿਲੀ ਚੀਜ਼ ਹੋਇਆ ਕਰਦੀ ਹੈ ਵਿਸ਼ਵਾਸ਼।

ਦੂਸਰੀ ਹੋਇਆ ਕਰਦੀ ਹੈ – ਗੁਰੂ ਤੇ ਵਿਸ਼ਵਾਸ਼। ਗੁਰੂ ਦਾ ਵਿਸ਼ਵਾਸ਼ ਚਾਰ ਤਰ੍ਹਾਂ ਦਾ ਹੁੰਦਾ ਹੈ। ਪਹਿਲਾਂ ਹੁੰਦਾ ਹੈ ਕਿ ਮੇਰਾ ਗੁਰੂ ਹੈ ਨਾ ਜਿਹੜਾ ਉਹ ਸੋਹਣਾ ਸੰਤ ਹੈ। ਦੂਸਰਾ ਹੁੰਦਾ ਹੈ ਕਿ ਮੇਰਾ ਜਿਹੜਾ ਗੁਰੂ ਹੈ ਨਾ ਉਹ ਸਾਰੇ ਸੰਤਾਂ ਨਾਲੋਂ ਉਚਾ ਹੈ। ਤੀਸਰਾ ਸੁਪਰੀਮ ਨਿਸ਼ਚਾ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਪ੍ਰਮੇਸ਼ਰ ਵਰਗਾ ਹੈ। ਘੱਟ ਨਹੀਂ ਹੈ। ਚੌਥਾ ਜਿਹੜਾ ਪੂਰਨ ਨਿਸ਼ਚਾ ਹੁੰਦਾ ਹੈ ਉਹ ਹੈ ਮੇਰਾ ਗੁਰੂ ਤਾਂ ਆਪ ਹੀ ਰੱਬ ਹੈ। ਉਹ ਰੱਬ ਮੈਨੂੰ ਗੁਰੂ 'ਚ ਦਿਸ ਗਿਆ। ਮਹਾਰਾਜ ਕਹਿੰਦੇ ਨੇ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ – 442***

ਜੇ ਇਹ ਭਰੋਸਾ ਨਹੀਂ ਹੈ ਤਾਂ –

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***
***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥*** ***ਅੰਗ – 491***

ਰਾਮ-ਰਾਮ ਤਾਂ ਸਾਰੇ ਹੀ ਕਰਦੇ ਨੇ। ਮਾਤਾ ਲੋਈ ਦਾ ਰਾਮ ਹੋਰ ਤਰ੍ਹਾਂ ਦਾ ਸੀ, ਬਾਕੀ ਸਾਰੇ ਕਾਸ਼ੀ ਦਾ ਹੋਰ ਤਰ੍ਹਾਂ ਸੀ। ਉਹ ਰਾਜਾ ਜਿਹੜਾ ਆਇਆ ਸੀ ਮਾਤਾ ਲੋਈ ਜੀ ਦੇ ਕੋਲ ਕੋਹੜ ਹਟਾਉਣ ਵਾਸਤੇ, ਉਹਦੇ ਅੰਦਰ ਨਿਸ਼ਚਾ ਸੀਗਾ। ਕਹਿਣ ਲੱਗੀ ਬਹਿ ਜਾ, ਕਬੀਰ ਸਾਹਿਬ ਗਏ ਹੋਏ ਸੀ। ਕਹਿਣ ਲੱਗੀ, ਕਹਿ ਰਾਮ, ਇਕ ਵਾਰੀ ਕਹਾ ਦਿਤਾ। ਦੂਜੀ ਵਾਰੀ ਫੇਰ ਕਿਹਾ ਕਹਿ ਰਾਮ, ਤੀਸਰੀ ਵਾਰ ਫੇਰ ਕਹਾਇਆ। ਕੰਚਨ ਵਰਗਾ ਉਸ ਕੋਹੜੀ ਦਾ ਸਰੀਰ ਹੋ ਗਿਆ, ਰਾਮ ਕਹਿੰਦੇ ਸਾਰ।

ਕਬੀਰ ਸਾਹਿਬ ਨਾਰਾਜ਼ ਹੋ ਗਏ ਕਿ ਤਿੰਨ ਵਾਰੀ ਕਿਉਂ ਕਹਾਇਆ ਤੂੰ। ਤੂੰ ਰਾਮ ਸਵੱਲੜਾ ਲਾਇਆ। ਉਹ ਦੱਸਦੀ ਹੈ ਕਿ ਮੈਂ ਸਵੱਲੜਾ ਨਹੀਂ ਲਾਇਆ। ਮੈਂ ਇਕ ਵਾਰੀ ਤਾਂ ਇਹਦਾ ਰੋਗ ਕੱਟਿਆ ਸੀ। ਦੂਜੀ ਵਾਰੀ ਉਹ ਪਾਪ ਜਿਹੜੇ ਲੱਖਾਂ ਸੀਗੇ, ਜਿਨ੍ਹਾਂ ਦੇ ਕਰਕੇ ਇਹ ਕੋਹੜ ਆਇਆ।

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਅੰਗ – 1256***

ਉਨ੍ਹਾਂ ਸਾਰਿਆਂ ਦਾ ਖਾਤਮਾ ਕਰਿਆ ਸੀ। ਤੀਸਰੀ ਵਾਰੀ ਮੈਂ ਗੁਰਮੰਤ੍ਰ ਦੇ ਦਿਤਾ ਕਿ ਹੁਣ ਇਹ ਨਾਮ ਜਪੇ।

ਇਸੇ ਕਰਕੇ ਸੰਤ ਆਪਣੀ ਆਤਮਕ ਸ਼ਕਤੀ ਵਰਤ ਕੇ ਰਾਜ਼ੀ ਨਹੀਂ ਹੁੰਦੇ। ਦਵਾਈਆਂ ਤੇ ਹੀ ਰਹਿੰਦੇ ਨੇ ਕਿ ਦਵਾਈਆਂ ਉਹਨੇ ਹੀ ਬਣਾਈਆਂ ਨੇ। ਸਾਰੇ ਸੰਤਾਂ ਦਾ ਇਹੀ ਹੈ। ਤਾਂਤਰੀ ਵਰਤਦੇ ਨੇ।

ਤੀਸਰਾ ਹੁੰਦਾ ਹੈ ਮੰਤਰ ਤੇ ਵਿਸ਼ਵਾਸ਼। ਕਿ ਮੇਰਾ ਜਿਹੜਾ ਮੰਤਰ ਹੈ ਸਭ ਤੋਂ ਸ੍ਰੇਸ਼ਟ ਹੈ। ਇਸੇ ਨੇ ਮੈਨੂੰ ਪਾਰ ਲਾਉਣਾ ਹੈ। ਜੇ ਨਿਸ਼ਚਾ ਨਾ ਹੋਵੇ, ਦੂਸਰਾ ਆ ਕੇ ਇਹਨੂੰ ਕਹਿ ਦੇਵੇ ਕਿ ਮੇਰੇ ਅੰਦਰ ਤਾਂ ਅਨਹਦ ਸ਼ਬਦ ਵੀ ਚੱਲ ਪਏ, ਜੋਤਿ ਵੀ ਚੱਲ ਪਈ। ਸਾਡਾ ਮੰਤਰ ਬੜਾ ਤਕੜਾ ਹੈ। ਇਹ ਓਧਰ ਨੂੰ ਤੁਰ ਪੈਂਦਾ ਹੈ। ਮੰਤਰ ਦੇ ਲਈ ਤਾਂ ਨਿਸ਼ਚੇ ਨੇ ਕੰਮ ਕਰਨਾ ਹੈ। ਬਾਕੀ ਜਿਹੜੀਆਂ ਚੀਜ਼ਾਂ ਨੇ ਉਹ ਇਕ ਕਸਰਤ ਹੁੰਦੀ ਹੈ। ਅੱਖ ਦੱਬੋ, ਕੰਨ ਦੱਬੋ, ਪੱਬਾਂ ਪਰਨੇ ਬਹਿ ਜਾਓ, ਅੰਦਰ ਸਾਰੇ ਸਾਂ-ਸਾਂ ਸੁਣਦੀ ਹੈ। ਚੀਕਾਂ ਜਿਹੀਆਂ ਅੰਦਰ ਸੁਣਨ ਲਗ ਜਾਂਦੀਆਂ ਨੇ। ਉਹਨੂੰ ਇਹ ਅਨਹਦ ਸ਼ਬਦ ਕਹਿਣ ਲਗ ਜਾਂਦਾ ਹੈ। ਅਨਹਦ ਸ਼ਬਦ ਤਾਂ ਸਹਿ ਨਹੀਂ ਹੁੰਦਾ ਸਾਧਸੰਗਤ ਜੀ!

-

***ਅਨਹਤ ਬਾਣੀ ਥਾਨੁ ਨਿਰਾਲਾ॥***
***ਤਾ ਕੀ ਧੁਨਿ ਮੋਹਿ ਗੋਪਾਲਾ॥*** ***ਅੰਗ - 186***

ਸੋ ਏਸ ਕਰਕੇ ਮੰਤਰ ਤੇ 100% ਵਿਸ਼ਵਾਸ਼ ਚਾਹੀਦਾ ਹੈ। ਬਾਣੀ ਤੇ 100% ਵਿਸ਼ਵਾਸ਼ ਚਾਹੀਦਾ ਹੈ।

ਸਵਾਮੀ ਜੀ ਨੇ ਮੈਡੀਕਲ ਕਾਲਜ ਦੀ ਬੁਨਿਆਦ ਰਖਾਈ। ਉਥੇ ਮੈਂ ਕਿਹਾ ਕਿ ਤਿੰਨ ਗੱਲਾਂ ਹੋਣ ਤਾਂ ਬੰਦਾ ਰਾਜ਼ੀ ਹੁੰਦਾ ਹੈ। ਸਾਡੇ ਕੋਲ ਆਉਂਦੇ ਨੇ, ਪਹਿਲਾਂ ਤਾਂ ਇਹ ਹੈ ਕਿ ਅਸੀਂ ਬਾਬਾ ਜੀ ਕੋਲ ਜਾਂਦੇ ਹਾਂ, ਰਾਜ਼ੀ ਹੋ ਜਾਣਾ ਹੈ। ਦੂਸਰਾ ਮੇਰੇ ਮਨ ਵਿਚ ਹੈ ਕਿ ਇਹਨੂੰ ਮੈਂ ਸ਼ਬਦ ਦੱਸਣਾ ਹੈ ਇਹਨੇ ਰਾਜ਼ੀ ਹੋ ਜਾਣਾ ਹੈ। ਤੀਸਰਾ ਉਹਨੇ ਕਮਾਈ ਕਰਨੀ ਹੈ ਤੇ ਉਹਨੇ ਰਾਜ਼ੀ ਹੋ ਜਾਣਾ ਹੈ।

ਕਈ ਕਹਿ ਦਿੰਦੇ ਨੇ ਜੀ ਮੇਰੇ ਤੋਂ ਐਨਾ ਹੋਣਾ ਨਹੀਂ ਜੀ। ਆਪਾਂ ਚੁੱਪ ਕਰ ਜਾਂਦੇ ਹਾਂ। ਕਈਆਂ ਦੇ ਉਤੇ ਮੇਰਾ ਨਿਸ਼ਚਾ ਹੀ ਨਹੀਂ ਬਣਦਾ ਕਿ ਇਹ ਰਾਜ਼ੀ ਹੋ ਜਾਏਗਾ। ਉਦੋਂ ਅੰਦਰੋਂ ਹੀ ਜਵਾਬ ਆ ਜਾਂਦਾ ਹੈ। ਮੈਂ ਕਹਿ ਦਿੰਦਾ ਹਾਂ ਕਿ ਡਾਕਟਰਾਂ ਨੂੰ ਦਿਖਾ ਲੈ। ਮੇਰੇ ਅੰਦਰ ਆ ਨਹੀਂ ਰਹੀ ਗੱਲ ਤੇਰੀ।

ਸ਼ਬਦ ਦੇ ਉਤੇ ਪੂਰਾ ਭਰੋਸਾ ਹੋਵੇ, ਮੰਤਰ ਦੇ ਉਤੇ ਕਿ ਇਹਨੇ ਤਾਂ ਸਭ ਕੰਮ ਕਰ ਦੇਣੇ ਨੇ। ਅਜਾਮਲ ਇਕ ਵਾਰੀ ਕਹਿ ਕੇ ਤਰ

ਗਿਆ। ਵਾਹਿਗੁਰੂ ਨੂੰ ਸਾਮ੍ਹਣੇ ਦੇਖ ਕੇ ਇਕ ਵਾਰੀ ਕਹਿ ਲਓ। ਤੁਹਾਡੇ ਨਾਲ ਹੈ ਬਾਹਰ ਨਹੀਂ ਹੈ। ਬਾਹਰ ਵੀ ਓਹੀ ਹੈ ਅੰਦਰ ਵੀ ਓਹੀ ਹੈ-

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥*** ***ਅੰਗ – 293***

ਹਰੇਕ ਘਟ ਦੇ ਵਿਚ ਹੈ। ਜਦੋਂ ਅਸੀਂ ਅੰਦਰ ਝਾਕਦੇ ਹੀ ਨਹੀਂ ਹਾਂ। ਉਹਦੀ ਗੈਰਹਾਜ਼ਰੀ ਮਹਿਸੂਸ ਕਰਦੇ ਹਾਂ ਫੇਰ ਸਾਡਾ ਕੰਮ ਵੀ ਕੀ ਹੋਏਗਾ। ਉਹਨੂੰ ਮਹਿਸੂਸ ਕਰੋ।

***ਗੁਰਹਿ ਦਿਖਾਇਓ ਲੋਇਨਾ ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ ॥*** ***ਅੰਗ – 407***

ਤੀਸਰੀ ਰਹਿਤ ਹੋਇਆ ਕਰਦੀ ਹੈ – ਦਇਆ ਧਾਰਨ ਕਰਨੀ। ਪੁਸਤਕਾਂ ਦੇ ਵਿਚ ਲਿਖੀਆਂ ਹੋਈਆਂ ਨੇ ਮੈਂ। 'ਸਬਦਿ ਸੁਰਤਿ ਮਾਰਗ' ਪੁਸਤਕ ਵਿਚਾਰ ਕੇ ਪੜ੍ਹ ਲਓ। ਤੁਹਾਨੂੰ ਸਾਰੀਆਂ ਰਹਿਤਾਂ ਦਾ ਪਤਾ ਲਗ ਜਾਏਗਾ। ਜਦ ਉਹ ਰਹਿਤਾਂ ਧਾਰਨ ਕਰੋਂਗੇ, ਫੇਰ ਇਹੀ ਰਾਮ, ਇਹੀ ਵਾਹਿਗੁਰੂ ਆਧਾਰ ਬਣ ਜਾਂਦਾ ਹੈ। ਉਹ ਤਾਂ ਸ਼ਕਤੀਸ਼ਾਲੀ ਹੈ, ਸਾਡੀ ਸੁਰਤ ਨਹੀਂ ਜੁੜਦੀ ਉਹਦੇ ਨਾਲ। ਜਦੋਂ ਸੁਰਤ ਜੁੜੇਗੀ ਉਸੇ ਵੇਲੇ ਪ੍ਰਕਾਸ਼ ਹੋ ਜਾਣਾ ਹੈ। ਸੋ ਇਹ ਨੁਕਸ ਹੈ ਸਾਡੇ ਅੰਦਰ। ਨਾਮ ਜਪਣ ਦਾ ਪਹਿਲਾਂ ਅਸੀਂ ਇਰਾਦਾ ਨਹੀਂ ਕਰਦੇ। ਫੇਰ ਸਾਨੂੰ ਸੋਝੀ ਨਹੀਂ ਆਉਂਦੀ, ਡਾਵਾਂਡੋਲ ਰਹਿੰਦੇ ਹਾਂ। ਫੇਰ ਪਤਾ ਨਹੀਂ ਲਗਦਾ ਕਿ ਨਾਮ ਜਪੀਏ ਕਿਵੇਂ? ਅਨੇਕਾਂ ਵਹਿਮ ਸਾਡੇ ਰਸਤੇ 'ਚ ਪੈਣਗੇ, ਕਿਤਾਬਾਂ ਵੜੀਆਂ ਹੋਈਆਂ ਨੇ ਦਿਮਾਗ 'ਚ, ਉਨ੍ਹਾਂ ਵਿਚ ਪਤਾ ਨਹੀਂ ਕੀ ਕੀ ਲਿਖਿਆ ਹੋਇਆ ਹੈ।

ਇਕ ਵਾਰੀ ਮੈਂ ਇਕ ਕਿਤਾਬ ਪੜ੍ਹੀ ਉਹਦੇ ਵਿਚ ਲਿਖਿਆ ਹੋਇਆ ਸੀ ਕਿ ਧਿਆਨ ਧਰਨਾ ਬੁੱਤ ਪ੍ਰਸਤੀ ਹੈ। ਉਹ ਪੁਸਤਕ ਤੁਸੀਂ ਪੜ੍ਹ ਲਓ, ਤੁਹਾਡੇ ਅੰਦਰ ਸੰਸਕਾਰ ਬਣ ਜਾਏਗਾ। ਜਦੋਂ ਮੈਂ ਧਿਆਨ ਧਰਨਾ, ਮੇਰੇ ਅੱਗੇ ਓਹੀ ਕਿਤਾਬ ਆ ਜਾਣੀ। ਦੇਖੋ ਕਿਹੋ ਜਿਹਾ ਸੰਸਕਾਰ ਹੈ। ਮੈਂ ਚਾਰ-ਪੰਜ ਸਾਲ ਖਰਾਬ ਕਰ ਦਿਤੇ ਇਸੇ ਗੱਲ 'ਚ। ਮਹਾਰਾਜ ਜੀ ਨਾਲ ਮੈਂ ਡਰਦੇ ਨੇ ਗੱਲ ਨਾ ਕਰੀ ਕਿ ਉਹ ਗੁੱਸੇ ਹੋਣਗੇ ਕਿ ਤੂੰ ਕਿਤਾਬ ਕਿਉਂ ਪੜ੍ਹੀ?

ਇਸੇ ਕਰਕੇ ਸੰਤ ਕਹਿੰਦੇ ਨੇ ਕਿ ਬਹੁਤੀਆਂ ਕਿਤਾਬਾਂ ਨਾ ਪੜ੍ਹੋ।

ਹੁਣ ਮੈਂ ਦੇਖਿਆ ਕਿ ਵਾਕਈ ਹੀ ਠੀਕ ਸੀ। ਸਾਧੂਆਂ ਦੀ ਪੁਸਤਕ ਪੜ੍ਹ ਲਓ, ਉਨ੍ਹਾਂ ਨੇ ਆਪਣੇ ਅਨੁਭਵ 'ਚੋਂ ਬਚਨ ਲਿਖੇ ਹੁੰਦੇ ਨੇ। ਗੁਰੂ ਘਰ 'ਚ ਮਿਲਣ ਵਾਲੀਆਂ ਕਿਤਾਬਾਂ, ਭਾਈ ਵੀਰ ਸਿੰਘ ਜੀ ਦੀਆਂ ਪੜ੍ਹ ਲਓ। ਭਾਈ ਵੀਰ ਸਿੰਘ ਜੀ ਦੀਆਂ ਕਿਤਾਬਾਂ ਉਥੇ ਤਕ ਲੈ ਜਾਂਦੀਆਂ ਨੇ ਜਿਥੇ ਤੱਕ ਆਪਾਂ ਪਹੁੰਚ ਸਕਦੇ ਹਾਂ। ਉਪਰਲੀ ਗੱਲ ਉਹਨੇ ਵੀ ਗੁਪਤ ਰੱਖੀ ਹੋਈ ਹੈ। ਉਹ ਸੰਤਾਂ ਕੋਲ ਹੁੰਦੀ ਹੈ।

ਸੋ ਬੰਦਾ ਵਿਸ਼ਵਾਸ਼ ਨਹੀਂ ਕਰਦਾ ਮੰਤਰ ਦੇ ਉਤੇ। ਜਿੰਨਾਂ ਚਿਰ ਅਸੀਂ ਰਹਿਤਾਂ ਨਹੀਂ ਧਾਰਦੇ, ਉਦੋਂ ਤਕ ਅੱਗੇ ਤੁਰ ਨਹੀਂ ਹੋਣਾ।

ਇਕ ਪ੍ਰੇਮੀ ਮੈਨੂੰ ਕਹਿੰਦਾ ਕਿ ਮੈਂ ਅੰਮ੍ਰਿਤਸਰ ਦਾ ਧਿਆਨ ਧਰਦਾ ਹਾਂ। ਮੈਂ ਕਿਹਾ ਅੱਗੇ। ਕਹਿੰਦਾ ਫੇਰ ਮੈਂ ਅਨੰਦਪੁਰ ਸਾਹਿਬ ਚਲਿਆ ਜਾਂਦਾ ਹਾਂ। ਫੇਰ ਕਹਿੰਦਾ ਮੈਂ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਤੁਰਿਆ ਹੀ ਰਹਿੰਦਾ ਹਾਂ। ਮੈਂ ਕਿਹਾ ਉਥੇ ਤੈਨੂੰ ਬੰਦੇ ਵੀ ਮਿਲਦੇ ਹੁੰਦੇ ਨੇ। ਕਹਿੰਦਾ ਹਾਂ, ਮੈਂ ਕਿਹਾ ਉਨ੍ਹਾਂ ਵਲ ਦੇਖਦਾ ਵੀ ਹੁੰਦਾ ਹੈਂ। ਕਹਿੰਦਾ ਹਾਂ। ਕਹਿੰਦਾ ਚੰਗੇ ਬੰਦੇ ਵੀ ਆਉਂਦੇ ਨੇ, ਕਈ ਵਾਰੀ ਤਾਂ ਗੁੱਸਾ ਆ ਜਾਂਦਾ ਹੈ। ਮੈਂ ਕਿਹਾ ਆਹ ਤੇਰਾ ਧਿਆਨ ਕੀ ਹੋਇਆ, ਧਿਆਨ ਤਾਂ ਤੇਰਾ ਬਣਿਆ ਹੀ ਨਾ।

ਇਕ ਸੰਤ, ਵੱਡੇ ਮਹਾਰਾਜ ਜੀ ਕੋਲ ਆਏ। ਮੈਨੂੰ ਐਹੋ ਜਿਹੀ ਮੁਸ਼ਕਲ ਆਈ ਹੋਈ ਹੈ ਕਿ ਮੈਂ ਕਿਸੇ ਨੂੰ ਦੱਸ ਹੀ ਨਹੀਂ ਸਕਦਾ, ਤੁਹਾਨੂੰ ਦੱਸਦਾ ਹਾਂ। ਮੈਂ ਤਾਂ ਬੜਾ ਫਸਿਆ ਪਿਆ ਹਾਂ। ਕਹਿੰਦੇ ਕੀ ਗੱਲ?

ਕਹਿੰਦਾ, ਮਹਾਰਾਜ! ਮੈਂ ਜਿਹੜੇ ਗੁਰਦੁਆਰੇ 'ਚ ਰਹਿੰਦਾ ਹਾਂ ਨਾ, ਉਹਦੇ ਨਾਲ ਇਕ ਰਸਤਾ ਬਣ ਰਿਹਾ ਹੈ। ਉਹ ਰਸਤਾ ਜੇ ਸਾਡੇ ਉਤੇ ਦੀ ਹੋ ਕੇ ਆਉਂਦਾ ਹੈ ਤਾਂ ਫਰਲਾਂਗ ਦਾ ਫਰਕ ਪੈਂਦਾ ਹੈ। ਕਹਿਣ ਲੱਗਿਆ, ਲੋਕ ਸਿੱਧੇ ਹੀ ਲੰਘਦੇ ਨੇ ਜਾਂ ਮੈਂ ਵਾੜ ਗੱਡ ਦਿੰਦਾ ਹਾਂ। ਕਹਿੰਦਾ ਉਹ ਕੀ ਕਰਦੇ ਨੇ ਉਪਰੋਂ ਦੀ ਫੜ ਕੇ ਉਤੋਂ ਦੀ ਲੰਘ ਜਾਂਦੇ ਨੇ। ਇਕ ਬੰਦਾ ਮੈਂ ਦੇਖ ਲਿਆ। ਰੋਜ਼ ਦਾ ਮਿਲਣ ਵਾਲਾ ਹੈ, ਸੇਵਾ ਕਰਨ ਵਾਲਾ। ਲੰਗਰ 'ਚ ਪ੍ਰਸ਼ਾਦ ਪਾਣੀ, ਦਾਣੇ ਵਗੈਰਾ ਉਹੀ ਦਿੰਦਾ ਹੈ।

ਮਹਾਰਾਜ ਜੀ, ਜਦੋਂ ਮੈਂ ਭਜਨ ਕਰਦਾ ਹਾਂ, ਫੇਰ ਕੀ ਹੁੰਦਾ, ਮੇਰੇ ਸਾਮ੍ਹਣੇ ਆ ਜਾਂਦਾ ਹੈ ਕਿ ਵਾੜ ਪੁੱਟੀ ਹੈ ਇਹਨੇ। ਅੰਦਰ ਮੇਰੇ ਉਸ ਲਈ ਲੜਾਈ ਚਲ ਪੈਂਦੀ ਹੈ। ਉਹ ਕਹਿੰਦਾ ਹੈ ਕਿ ਮੈਂ ਲੰਘਾਂਗਾ,

ਮੈਂ ਕਹਿੰਦਾ ਹਾਂ ਕਿ ਤੂੰ ਲੰਘ ਕੇ ਦਿਖਾ। ਉਹਦੇ ਵਿਚ ਕਦੇ ਮੈਂ ਥੱਲੇ ਆ ਜਾਂਦਾ ਹਾਂ, ਕਦੇ ਉਹ। ਕਈ ਵਾਰੀ ਭਜਨ 'ਚ ਬੈਠੇ, ਉਹਦੇ ਨਾਲ ਲੜਦੇ-ਲੜਦੇ ਉਚੀ ਆਵਾਜ਼ ਨਿਕਲ ਜਾਂਦੀ ਹੈ ਮੇਰੀ।

ਮਹਾਰਾਜ ਜੀ, ਕਹਿੰਦੇ ਐਉਂ ਕਰ ਇਹ ਗੱਲ ਛੱਡ ਦੇ। ਅੜਾ ਖੋੜ ਦੇ ਉਥੇ, ਬਲਦ ਵਗੈਰਾ ਨਹੀਂ ਲੰਘਣਗੇ, ਬੰਦੇ ਲੰਘ ਜਾਣਗੇ।

ਸੋ ਇਹੀ ਹਾਲ ਉਸ ਬੰਦੇ ਦਾ ਸੀ। ਮੈਂ ਉਸ ਨੂੰ ਕਿਹਾ ਕਿ ਤੂੰ ਧਿਆਨ ਤਾਂ ਧਰਦਾ ਹੈਂ ਗੁਰਦੁਆਰਿਆਂ ਦਾ, ਲੜਾਈ ਕਰੀ ਜਾਂਦਾ ਹੈਂ ਲੋਕਾਂ ਨਾਲ। ਜਿਹੋ ਜਿਹੇ ਤੇਰੇ ਖਿਆਲ ਹੋਣਗੇ, ਉਹੋ ਜਿਹੇ ਬੰਦੇ ਤੈਨੂੰ ਧਿਆਨ ਵਿਚ ਮਿਲੀ ਜਾਂਦੇ ਨ। ਸੋ ਇਹ ਧਿਆਨ ਦੀ ਗੱਲ ਹੋਏਗੀ ਸੂਖਸ਼ਮ।

ਮੈਂ ਮਹਾਰਾਜ ਜੀ ਨੂੰ ਦੱਸਿਆ ਕਿ ਮਹਾਰਾਜ! ਮੈਂ ਪਹਿਲਾਂ ਬਹੁਤ ਉਤੇ ਲੰਘ ਗਿਆ ਸੀ ਧਿਆਨ ਦੇ ਵਿਚ। ਮੇਰੇ ਕੋਲ ਇਕ ਸੰਤ ਆ ਗਏ ਉਨ੍ਹਾਂ ਦਾ ਮੈਂ ਬਹੁਤ ਸਤਿਕਾਰ ਕਰਦਾ ਸੀ ਬਾਬਾ ਨੰਦ ਸਿੰਘ ਜੀ। ਐਸ ਤਰ੍ਹਾਂ ਹੀ ਬੈਠਾ ਸੀ, ਅੰਦਰੇ ਅੰਦਰ ਮੈਂ ਸਵਾਲ ਕਰ ਦਿਤਾ। ਉਹ ਰਾਤ ਨੂੰ ਮੇਰੇ ਸੁਪਨੇ 'ਚ ਆ ਗਏ। ਕਹਿੰਦੇ ਉਰ੍ਹੇ ਆ। ਉਹ ਦੇਖ ਸਾਮ੍ਹਣੇ ਕੀ ਹੈ। ਮੈਂ ਕਿਹਾ ਗੁਰੂ ਨਾਨਕ ਸਾਹਿਬ। ਕਹਿੰਦੇ ਹੁਣ ਦੇਖ, ਮੈਂ ਕਿਹਾ ਉਨ੍ਹਾਂ ਦੇ ਬਰਾਬਰ ਜੋਤ ਹੈ ਵੱਡੀ। ਉਹ ਐਉਂ ਨੂੰ ਸਰਕ ਗਏ, ਕਹਿੰਦੇ ਹੁਣ? ਮੈਂ ਕਿਹਾ ਗੁਰੂ ਨਾਨਕ ਜੋਤ ਵਿਚ ਨੇ। ਐਸ ਤਰ੍ਹਾਂ ਹੀ ਚਾਰ ਪੰਜ ਵਾਰੀ ਮੈਨੂੰ ਦਿਖਾਇਆ। ਮੇਰੀ ਜਾਗ ਖੁਲ੍ਹੀ, ਅੰਮ੍ਰਿਤ ਵੇਲਾ ਸੀ। ਮੈਂ ਕਿਹਾ ਕਿ ਦੱਸ ਤਾਂ ਗਏ ਮੈਨੂੰ ਸਾਰੀ ਗੱਲ। ਫੇਰ ਵੀ ਮੇਰੇ ਮਨ 'ਚ ਆਇਆ ਕਿ ਹੋ ਸਕਦਾ ਹੈ ਕਿ ਮੇਰੇ ਮਨ ਦੀ ਸੋਚ ਹੋਵੇ।

ਦੂਸਰੇ ਦਿਨ ਮੈਂ ਪਿਆ ਤਾਂ ਮੈਨੂੰ ਆਵਾਜ਼ ਆਈ ਕਿ ਸਾਡੇ ਕੋਲ ਆ। ਇਹ ਤਾਂ ਡਿਊਟੀਆਂ ਲੱਗੀਆਂ ਹੋਈਆਂ ਨੇ ਅਕਾਲਪੁਰਖ ਵਲੋਂ। ਪੰਜ ਸੰਤ ਹਰ ਵਕਤ ਰਹਿੰਦੇ ਨੇ ਹਾਜ਼ਰ। ਉਨ੍ਹਾਂ ਦੀਆਂ ਡਿਊਟੀਆਂ ਲੱਗੀਆਂ ਹੁੰਦੀਆਂ ਨੇ ਕਿ ਲੋਕਾਂ ਨੂੰ ਪ੍ਰਮੇਸ਼ਰ ਨਾਲ ਜੋੜਨ। ਉਨ੍ਹਾਂ ਦੀ ਕ੍ਰਿਆ ਚਾਹੇ ਕਿਹੋ ਜਿਹੀ ਹੋਵੇ।

ਜਦੋਂ ਦਿਨ ਚੜ੍ਹਿਆ। ਮੈਂ ਉਸ ਉਸ ਦਿਨ ਗਿਆ ਨਾ, ਛੁੱਟੀ ਸੀ, ਸ਼ਨਿਚਰਵਾਰ ਦੀ ਛੁੱਟੀ ਸੀ। ਬੀਬੀ ਨੂੰ ਮੈਂ ਕਿਹਾ ਅੱਜ ਆਪਾਂ ਬਾਹਰ ਜਾਣਾ ਹੈ। ਅਸੀਂ ਬੱਸ ਚੜ੍ਹ ਗਏ। ਸਾਡੇ ਤੋਂ ਟਿਕਟ ਹੀ ਨਾ ਪੁਛਿਆ, ਅੱਗੇ ਜਾ ਕੇ ਪੁਛਿਆ, ਕਹਿੰਦਾ ਤੁਸੀਂ ਕਿਥੇ ਜਾਣਾ ਹੈ।

ਮੈਂ ਕਿਹਾ ਜਿਥੇ ਖੜ੍ਹੇਗੀ ਹੁਣ, ਉਥੇ ਦਾ ਹੀ ਕੱਟ ਦੇ।

ਜਦ ਅਸੀਂ ਉਥੇ ਪਹੁੰਚੇ ਤਾਂ ਬਾਬਾ ਜੀ ਸ਼ਬਦ ਪੜ੍ਹਾ ਰਹੇ ਸੀ ਬੱਚਿਆਂ ਨੂੰ ਕਿ 'ਸਾਡੇ ਗੁਰਾਂ ਨੇ ਜਹਾਜ਼ ਬਣਾਇਆ, ਆ ਜੋ ਜਿਹਨੇ ਪਾਰ ਲੰਘਣਾ'। ਅਸੀਂ ਗਏ ਤਾਂ ਬੱਚੇ ਉਨ੍ਹਾਂ ਨੇ ਪਾਸੇ ਕਰ ਦਿਤੇ। ਮੈਂ ਕਿਹਾ ਬਾਬਾ ਜੀ ਕੀ ਗੱਲ ਸੀ ? ਕਹਿੰਦੇ ਕੱਲ੍ਹ ਨਾ ਆਏ ਤੁਸੀਂ ? ਮੈਂ ਕਿਹਾ ਕੰਮ ਸੀ ਮੈਨੂੰ।

ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ

ਅਕਲ ਕਲਾ ਭਰਪੂਰ ਰਹਿਆ।

ਸ਼ੰਕਾ ਨਵਿਰਤ ਹੋ ਗਿਆ ਮੇਰਾ। ਦੇਖੋ, ਉਹ ਜਿਹੜੀ ਕਿਤਾਬ ਪੜ੍ਹੀ ਹੋਈ ਸੀ ਉਹਨੇ ਮੈਨੂੰ ਕਿੰਨਾ ਔਖਾ ਕਰਿਆ। ਕਿਸੇ ਫਿਲਾਸਫਰ ਦੀ ਲਿਖੀ ਹੋਈ ਸੀ।

ਸੋ ਇਸ ਤਰ੍ਹਾਂ ਦੇ ਨਾਲ ਜਦੋਂ ਅਸੀਂ ਸੰਤਾਂ ਦੀਆਂ ਕਿਤਾਬਾਂ ਪੜ੍ਹਦੇ ਹਾਂ। ਫੇਰ ਤਾਂ ਠੀਕ ਹੈ। ਛੋਟਿਆਂ ਬੰਦਿਆਂ ਦੀਆਂ, ਅਨੁਭਵ ਤੋਂ ਹੀਣੇ ਬੰਦਿਆਂ ਦੀਆਂ ਕਿਤਾਬਾਂ ਪੜ੍ਹ ਕੇ ਅਸੀਂ ਰੁਲ ਜਾਂਦੇ ਹਾਂ।

ਮਹਾਰਾਜ ਜੀ ਮੈਨੂੰ ਕਹਿੰਦੇ ਹੁੰਦੇ ਸੀ, ਕਿ ਤੂੰ ਕਿਤਾਬਾਂ ਨਾ ਪੜ੍ਹਿਆ ਕਰ। ਇਹ ਜੰਗਲ ਹੈ ਬੜਾ ਭਾਰਾ। ਇਹਦੇ ਵਿਚ ਰੁਲ ਨਾ ਜਾਈਂ, ਤੈਨੂੰ ਪਤਾ ਨਹੀਂ ਲਗਣਾ। ਮੈਨੂੰ ਹੁਣ ਪਤਾ ਲੱਗਿਆ ਕਿ ਐਹੋ ਜਿਹੀਆਂ ਕਿਤਾਬਾਂ ਤਾਂ ਨਾਸਤਕ ਬੰਦੇ ਲਿਖਦੇ ਨੇ ਪੈਸੇ ਕਮਾਉਣ ਵਾਸਤੇ। ਇਹਦੇ ਵਿਚ ਸਤਿ ਤਾਂ ਹੈ ਹੀ ਨਹੀਂ। ਸੋ ਇਸ ਤਰ੍ਹਾਂ ਦੇ ਨਾਲ ਨਿਸ਼ਚਾ ਜਿਹੜਾ ਹੈ ਨਾ ਇਹਨੂੰ ਦ੍ਰਿੜ੍ਹ ਰੱਖੋ। ਇਹਦੇ ਵਿਚ ਫੇਰ ਲਹਿਰਾਂ ਚਲਦੀਆਂ ਨੇ ਨਾਮ ਦੀਆਂ। ਉਹਨੂੰ ਸਮ ਤੇ ਦਮ ਕਹਿੰਦੇ ਨੇ। ਬੜੀ ਵਿਆਖਿਆ ਨਾਲ ਮੈਂ ਲਿਖੀਆਂ ਹੋਈਆਂ ਨੇ, ਬਾਤ ਅਗੰਮ ਕੀ ਪੁਸਤਕ ਵਿਚ ਵੀ ਆਉਂਦੀਆਂ ਨੇ, ਮੈਗਜ਼ੀਨ 'ਚ ਵੀ ਆਉਂਦੀਆਂ ਨੇ। ਇਸ ਤੋਂ ਵੀ ਜ਼ਿਆਦਾ ਖੋਲ੍ਹ ਕੇ ਮੈਂ ਲਿਖੀਆਂ ਨੇ ਸਬਦਿ ਸੁਰਤਿ ਮਾਰਗ ਵਿਚ। ਮੈਂ ਜੋ ਲਿਖਦਾ ਹਾਂ ਨਾ ਗੁਰਬਾਣੀ ਤੋਂ ਅਲੱਗ ਹੋ ਕੇ ਨਹੀਂ ਲਿਖਿਆ। ਉਹਦੀ ਪੁਸ਼ਟੀ ਵਿਚ ਗੁਰਬਾਣੀ ਦਿਤੀ ਹੈ। ਜੇ ਮੈਂ ਐਵੇਂ ਅਟਕਲ ਪਚੂ ਬਾਤ ਕਰਾਂ ਤਾਂ ਮੈਂ ਪਾਪ ਦਾ ਭਾਗੀ ਬਣ ਜਾਵਾਂਗਾ। ਅੱਗੇ ਦਰਗਾਹ 'ਚ ਡੰਡੇ ਪੈਂਦੇ ਨੇ।

***ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥ ਅੰਗ – 488***

ਜਿਮੀ ਅਸਮਾਨ ਨੂੰ ਪੁਛਦੀ ਹੈ ਕਿ ਐ ਅਸਮਾਨ! ਤੂੰ ਤਾਂ ਬਹੁਤ ਵੱਡਾ ਹੈਂ, ਜਿਹੜੇ ਇਥੇ ਤਾਰਨ ਆਏ ਸੀ ਉਹ ਗਏ ਕਿਥੇ ?

ਤੂੰ ਇਹ ਗੱਲ ਦੱਸ ਤਾਂ ਸਹੀ, ਮੁੜ ਕੇ ਕੋਈ ਆਇਆ ਹੀ ਨਹੀਂ। ਉਹ ਕਹਿੰਦਾ –

***ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥*** ***ਅੰਗ – 488***

ਕੁਝ ਜਾਲ ਦਿਤੇ ਗਏ ਸਰੀਰ, ਜਿਹੜੇ ਤੇਰੇ ਤੋਂ ਗਏ ਸੀ, ਤੈਨੂੰ ਮੁੜ ਗਏ। ਕੁਛ ਦੱਬ ਦਿਤੇ ਉਹ ਵੀ ਤੈਨੂੰ ਮੁੜ ਗਏ। ਪਰ ਉਨ੍ਹਾਂ ਵਿਚ ਜਿਹੜਾ ਜੀਵ ਸੀ ਨਾ, ਉਹ ਉਲ੍ਹਾਮੇ ਸਹਿ ਰਿਹਾ ਹੈ।

ਮਹਾਰਾਜ ਕਹਿੰਦੇ ਖੜ੍ਹੇ ਨੇ ਸਾਰੇ। ਉਨ੍ਹਾਂ ਦੇ ਅਨੁਆਈਆਂ ਨੇ ਗਲਤੀਆਂ ਕੀਤੀਆਂ ਨੇ। ਉਨ੍ਹਾਂ ਨੂੰ ਉਥੇ ਉਲ੍ਹਾਮੇ ਮਿਲਦੇ ਨੇ।

ਗੁਰੂ ਨਾਨਕ ਸਾਹਿਬ ਇਕ ਰਾਜੇ ਕੋਲ ਗਏ ਹੋਏ ਸੀ। ਉਹ ਰਾਜਾ ਕਰੀ ਜਾਵੇ ਗੱਲਾਂ ਕਿ ਮਹਾਰਾਜ ਤੁਹਾਡਾ ਸਰੂਪ ਕੀ ਹੈ? ਮਹਾਰਾਜ ਕਹਿੰਦੇ, ਸਾਡਾ ਪਰਨਾ ਲਿਆਓ, ਉਹ ਸੁੱਕਾ ਹੋਣਾ ਹੈ, ਸਾਡੇ ਲੱਕ ਨਾਲ ਬੰਨ੍ਹ ਦਈਂ। ਜਦੋਂ ਉਹਨੇ ਪਰਨਾ ਲੱਕ ਨਾਲ ਬੰਨ੍ਹਿਆ, ਲੱਕ ਹੈ ਹੀ ਨਹੀਂ। ਫੇਰ ਉਹਨੇ ਪੁਛਿਆ ਤਾਂ ਮਹਾਰਾਜ ਨੇ ਕਿਹਾ ਕਿ ਆਹ ਜਿਹੜਾ ਸਰੀਰ ਹੈ ਨਾ ਸਾਡਾ ਇਹ ਅਸੀਂ ਮਾਇਆ ਦਾ ਸਰੀਰ ਤੁਹਾਡੀ ਕਲਿਆਣ ਵਾਸਤੇ ਧਾਰਿਆ ਹੋਇਆ ਹੈ। ਮਹਾਰਾਜ ਜੀ ਕਹਿਣ ਲੱਗੇ ਕਿ ਇਥੇ ਜਿਹੜੇ ਆਉਂਦੇ ਨੇ ਨਾ ਪੀਰ, ਪੈਗੰਬਰ, ਔਲੀਏ, ਉਨ੍ਹਾਂ ਤੋਂ ਕਿਤੇ ਨਾ ਕਿਤੇ ਗਲਤੀ ਹੋ ਜਾਂਦੀ ਹੈ। ਕਿਤੇ ਸਿਧਾਂਤ ਦੀ ਗਲਤੀ ਕਰ ਦਿੰਦੇ ਨੇ, ਜਾਂ ਆਪਣੇ ਪਿਛੇ ਲਾ ਲੈਂਦੇ ਨੇ, ਵਾਹਿਗੁਰੂ ਦੂਰ ਰਹਿ ਜਾਂਦਾ ਹੈ। ਦਰਗਾਹ ਵਿਚ ਜਾ ਕੇ ਉਨ੍ਹਾਂ ਤੋਂ ਪੁੱਛ ਹੁੰਦੀ ਹੈ ਕਿ ਇਕ ਕਲਪ '4 ਅਰਬ 32 ਕਰੋੜ' ਸਾਲ ਦੀ ਸਜ਼ਾ ਇਹ ਮਿਲਦੀ ਹੈ ਕਿ ਦਰਵਾਜ਼ੇ ਤੋਂ ਬਾਹਰ ਖੜ੍ਹਾ ਰਹਿ। ਜਦੋਂ ਭਜਨ ਕਰਨ ਵਾਲੇ ਉਥੇ ਜਾਂਦੇ ਨੇ, ਸੁਰਤਿ ਦੇ ਨਾਲ ਉਹ ਹੈਰਾਨ ਹੁੰਦੇ ਨੇ ਕਿ ਆਹ ਸਭ ਦਰਵਾਜ਼ੇ ਤੇ ਖੜ੍ਹੇ ਨੇ। ਇਨ੍ਹਾਂ ਤੋਂ ਕੀ ਭੁੱਲ ਹੋ ਗਈ।

ਗੁਰੂ ਦਸਵੇਂ ਪਾਤਸ਼ਾਹ ਵੀ ਕਹਿੰਦੇ ਨੇ ਕਿ ਜਿਨ੍ਹਾਂ ਨੇ ਆਪਣੇ ਪਿਛੇ ਲੋਕਾਂ ਨੂੰ ਲਾ ਕੇ ਪ੍ਰਮੇਸ਼ਰ ਤੋਂ ਦੂਰ ਕਰ ਦਿਤਾ ਉਨ੍ਹਾਂ ਨੂੰ। ਆਪ ਮੂਹਰੇ ਆ ਗਏ ਪ੍ਰਮੇਸ਼ਰ ਦੇ।

ਸੋ ਰੂਹਾਨੀ ਉਪਦੇਸ਼ ਦੇ ਵਿਚ ਐਨੀ ਸਾਵਧਾਨੀ ਵਰਤਣੀ ਚਾਹੀਦੀ ਹੈ ਕਿ ਦਰਗਾਹ ਵਿਚ ਜਾ ਕੇ ਕਿਤੇ ਖੜ੍ਹਾ ਕੇ ਹੀ ਨਾ ਰੱਖਣ। ਸੋ ਕੋਈ ਮਹਾਂਪੁਰਸ਼ ਆਪਣੇ ਪਿਛੇ ਨਹੀਂ ਲਾਉਂਦਾ। ਉਹ ਤਾਂ ਨਹੀਂ ਲਾਉਂਦਾ ਕਿਉਂਕਿ ਮਹਾਂਪੁਰਸ਼ ਹੈ ਹੀ ਨਹੀਂ। ਤੁਸੀਂ ਇਹ ਸਮਝਦੇ

ਹੋਂ ਕਿ ਆਹ ਜਿਹੜਾ ਸਰੀਰ ਬੈਠਾ ਹੈ ਇਹ ਸਾਧੂ ਹੈ। ਉਹ ਸਰੀਰ ਦਾ ਨਾਉਂ ਹੈ, ਸਰੀਰ ਨੇ ਰਹਿਣਾ ਹੈ, ਜਿਹੜਾ ਵਿਚ ਹੈ ਨਾ ਸੰਤ, ਉਹ ਹੈ ਹੀ ਨਹੀਂ।

ਸੰਤ ਮਹਾਰਾਜ ਜੀ ਦੇ ਕੋਲ ਕੋਈ ਪ੍ਰੇਮੀ ਆ ਗਿਆ। ਮੈਂ ਵੀ ਬੈਠਾ ਸੀ ਉਦੋਂ। ਕਹਿੰਦੇ ਮਹਾਰਾਜ ਮੈਂ ਤਾਂ ਦਰਸ਼ਨ ਕਰਨ ਆਇਆ ਹਾਂ, ਕਿਸੇ ਨੇ ਕਿਹਾ ਸੀ ਕਿ ਸੰਤਾਂ ਦੇ ਦਰਸ਼ਨ ਜ਼ਰੂਰ ਕਰ ਆਇਓ। ਮਹਾਰਾਜ ਕਹਿੰਦੇ ਕੌਣ ਸੰਤ? ਕਹਿੰਦਾ, ਸੰਤ ਈਸ਼ਰ ਸਿੰਘ ਜੀ ਨਹੀਂ ਤੁਸੀਂ? ਉਹ ਕਹਿੰਦੇ ਸੰਤ ਈਸ਼ਰ ਸਿੰਘ ਨੂੰ ਮਰੇ ਨੂੰ ਤਾਂ ਹੋ ਗਏ ਪੰਜਾਹ ਸਾਲ। ਕਿੱਡੀ ਵੱਡੀ ਰਮਜ਼ ਸੀ। ਜਿਹੜੀ ਸਮਝ ਨਾ ਆਈ। ਇਹ ਹੈ ਅਗਿਆਨ ਦੀ ਅਵਸਥਾ। ਜਦੋਂ ਗਿਆਨ ਆ ਗਿਆ, ਇਥੇ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਦਿਸਦਾ ਹੀ ਨਹੀਂ।

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥***
***ਅਨਲ ਅਗਮ ਜੈਸੇ ਲਹਰਿ ਮਇ ਓਦਧਿ***
***ਜਲ ਕੇਵਲ ਜਲ ਮਾਂਹੀ ॥*** ***ਅੰਗ - 657***

ਪਰ ਇਹਦੇ ਅੰਦਰ ਪੜਦਾ ਪੈ ਗਿਆ ਮੈਂ ਦਾ। ਜਿੰਨੇ ਆਪਾਂ ਬੈਠੇ ਹਾਂ ਮੈਂ ਦੇ ਚੱਕਰ 'ਚ ਹਾਂ। ਸੰਤ ਕਹਿੰਦੇ ਨੇ ਕਿ ਇਸ ਤੋਂ ਉਤੇ ਨਿਕਲੋ। ਜਦੋਂ ਤੂੰ ਕਹਿੰਦਾ ਹੈਂ ਕਿ ਮੇਰਾ ਪੁੱਤਰ ਹੈ, ਮੇਰੀ ਧੀ ਹੈ, ਮੇਰਾ ਘਰ ਹੈ, ਮੇਰੀ ਜਾਇਦਾਦ ਹੈ, ਇਹ ਹਉਮੈ ਦੀ ਸੁਰਤਿ ਹੈ।

ਇਹ ਵਾਹਿਗੁਰੂ ਆਪ ਹੀ ਸ੍ਰਿਸ਼ਟੀ ਸਾਜ ਕੇ ਆਪ ਹੀ ਖੇਲੁ ਕਰ ਰਿਹਾ ਹੈ। ਇਹ ਵਿਚ ਜਦੋਂ ਮੈਂ ਦਾ ਅਭਾਸ ਹੋ ਗਿਆ –

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥***
***ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥*** ***ਅੰਗ - 999***

ਮੈਂ ਵਾਲੀ ਸੁਰਤਿ ਜੰਮਦੀ ਹੈ ਮਰਦੀ ਹੈ। ਫੇਰ ਇਸਨੂੰ ਉਪਾਧੀ ਮਿਲਦੀ ਹੈ ਜੀਵ ਆਤਮਾ ਸਿਆਣੇ ਕਹਿ ਦਿੰਦੇ ਨੇ। ਮਹਾਂਪੁਰਸ਼ ਕਹਿੰਦੇ ਨੇ ਜੀਵਪੁਣਾ ਖਤਮ ਕਰਕੇ ਤੂੰ ਆਤਮਾ ਰਹਿ ਜਾਣਾ ਹੈ।

ਗਿਆਨ ਉਦੋਂ ਤੱਕ ਨਹੀਂ ਹੋਣਾ ਜਦੋਂ ਤਕ ਤੱਤ ਬੇਤੇ ਸਾਧੂ ਦਾ ਮਿਲਾਪ ਨਹੀਂ ਹੁੰਦਾ।

***ਕਬਹੂ ਸਾਧਸੰਗਤਿ ਇਹੁ ਪਾਵੈ ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ ॥***
***ਅੰਤਰਿ ਹੋਇ ਗਿਆਨ ਪਰਗਾਸੁ ॥***
***ਉਸੁ ਅਸਥਾਨ ਕਾ ਨਹੀ ਬਿਨਾਸੁ ॥***

*ਮਨ ਤਨ ਨਾਮਿ ਰਤੇ ਇਕ ਰੰਗਿ ॥*
*ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥*
*ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ ॥*
*ਨਾਨਕ ਪ੍ਰਭ ਕੈ ਸਦ ਕੁਰਬਾਨ ॥* *ਅੰਗ – 278*

ਭਰਮ ਕਰਕੇ ਇਹਨੂੰ ਸੰਸਾਰ ਨਜ਼ਰ ਆਉਂਦਾ ਹੈ, ਹੈ ਸਭ ਵਾਹਿਗੁਰੂ ਹੀ।

*ਤ੍ਰਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ*
*ਸੁਤਿਆ ਰੈਣਿ ਵਿਹਾਣੀ ॥* *ਅੰਗ – 920*

ਰਾਤ ਨੂੰ ਸੁਪਨਾ ਆਇਆ ਰਾਜੇ ਨੂੰ ਭਿਖਾਰੀ ਬਣ ਗਿਆ। ਰਾਤ ਨੂੰ ਲੱਗੀ ਪਿਆਸ ਸੁਪਨੇ ਵਿਚ, ਇਹਨੇ ਕਿਸੇ ਤੋਂ ਪਾਣੀ ਮੰਗਿਆ। ਉਹਨੇ ਕਿਹਾ ਮੈਂ ਤਾਂ ਦੇਵਾਂਗਾ ਪਾਣੀ, ਜੇ ਤੂੰ ਚਾਰ ਪੈਨੀਆਂ ਦੇਵੇਂ। ਨਹੀਂ ਮੈਂ ਨਹੀਂ ਪਾਣੀ ਦੇਣਾ। ਦੇਖਦਾ ਹੈ ਕਿ ਪੈਸੇ ਤਾਂ ਹੈ ਨਹੀਂ। ਉਹ ਕਹਿੰਦਾ ਚਾਹੇ ਮੰਗ ਕੇ ਲਿਆ। ਇਹ ਮੰਗਦਾ ਹੈ, ਚਾਰ ਪੈਨੀਆਂ ਇਕੱਠੀਆਂ ਕਰਦਾ ਹੈ। ਜਦੋਂ ਪਾਣੀ ਪੀਣ ਆਉਂਦਾ ਹੈ ਤਾਂ ਪਾਣੀ ਬੰਦ ਹੋ ਜਾਂਦਾ ਜਦ ਨੂੰ। ਸੋ ਐਸ ਤਰ੍ਹਾਂ ਭਟਕਦਾ ਫਿਰੀ ਜਾਂਦਾ ਹੈ। ਅਸਲੀਅਤ ਹੈ ਨਹੀਂ। ਫੇਰ ਜਦੋਂ ਜਾਗ ਆਈ ਤਾਂ ਦੇਖਦਾ ਹੈ ਕਿ ਮੈਂ ਚਾਰ ਪੈਨੀਆਂ ਪਿਛੇ ਭਟਕਦਾ ਰਿਹਾ। ਇਕ ਮਿਲੀਅਨ ਡਾਲਰ ਦਾ ਚੈਕ ਤਾਂ ਮੇਰੇ ਸਰ੍ਹਾਣੇ ਪਿਆ ਹੈ। ਇਹ ਕੋਇਆ ਕੀ? ਉਹ ਭੁੱਲ ਗਿਆ, ਸੁਪਨੇ ਨੇ ਭੁਲਾ ਦਿਤਾ। ਅਸਲੀ ਵਾਹਿਗੁਰੂ ਦੇ ਹੁੰਦੇ ਹੋਏ, ਆਤਮ ਸ਼ਹਿਜ਼ਾਦੇ ਹੁੰਦੇ ਹੋਏ, ਅਗਿਆਨ ਦੀ ਨੀਂਦ ਵਿਚ ਭੁੱਲ ਗਏ ਸਭ ਕੁਝ।

ਹੁਣ ਕਹਿੰਦੇ ਨੇ ਇਸ ਮਾਇਆ ਦੇ ਸੁਪਨੇ ਵਿਚੋਂ ਜਾਗ ਕਿਵੇਂ ਆਵੇ? ਮਹਾਰਾਜ ਕਹਿੰਦੇ ਜਾਗ ਤੈਨੂੰ ਆ ਜਾਏਗੀ। ਜਦੋਂ ਨਸ਼ਾ ਉਤਰੇਗਾ।

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ*
*ਮਨਮੁਖਾ ਸਾਦੁ ਨ ਪਾਇਆ ॥* *ਅੰਗ – 644*

ਤੇਰੇ ਅੰਦਰ ਹੀ ਅੰਮ੍ਰਿਤ ਦੇ ਭੰਡਾਰੇ ਨੇ। ਅੰਮ੍ਰਿਤ ਦੀ ਖੋਜ ਕਰ।



# ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

## ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਿਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ। ਜੋ ਕਿ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਉਪਲਬਧ ਹਨ।

| | ਪੰਜਾਬੀ | ਹਿੰਦੀ |
|---|---|---|
| 1. ਸੁਰਤਿ ਸਬਦਿ ਮਾਰਗ | 50/ | 70/- |
| 2. ਕਿਵ ਕੂੜੈ ਤੁਟੈ ਪਾਲਿ | 40/- | 35/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | 155/- | 235/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | 30/- | 35/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | 60/- | 65/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | 100/- | 100/- |
| 7. ਹੋਵੈ ਅਨੰਦੁ ਘਣਾ | 25/- | 30/- |
| 8. ਚਉਥੈ ਪਹਰਿ ਸਬਾਹ ਕੈ | 55/- | 60/- |
| 9. ਸੁਰਤਿਆਂ ਉਪਜੈ ਚਾਉ | 40/- | 40/- |
| 10. ਬਾਬਾਣੀਆਂ ਕਹਾਣੀਆਂ | 50/- | 50/- |
| 11. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/- | 10/- |
| 12. ਅੰਮ੍ਰਿਤ ਫੁਹਾਰ | 10/- | 10/- |
| 13. ਅਗੰਮ ਅਗੋਚਰ ਦਾ ਮਾਰਗ | 60/- | 70/- |
| 14. ਪੁਰਾਤਨ ਟੀਕਾ - ਜਪੁਜੀ ਸਾਹਿਬ | 10/- | 15/- |
| 15. ਅਮਰ ਜੋਤਾਂ | 15/- | 15/- |
| 16. ਗੁਰਮਤਿ ਪ੍ਰਚਾਰ ਦਾ ਸਰੋਤ-ਰਤਵਾੜਾ ਸਾਹਿਬ | | 5/- |

| | | |
|---|---|---|
| 17. ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 70/- | |
| 18. ਅਮਰ ਗਾਥਾ | 100/- | 100/- |
| 19. ਧਰਮ ਯੁਧ ਕੇ ਚਾਇ | 50/- | |
| 20. ਪਵਿਤਰ ਪੈਂਡਾ | 25/- | |
| 21. ਭਗਤ ਪ੍ਰਹਿਲਾਦ | 10/- | 10/- |
| 22. ਵੈਸਾਖੀ | 10/- | |
| 23. ਰਾਜ ਯੋਗ | 40/- | |
| 24. ਸਾਜਨ ਚਲੇ ਪਿਆਰਿਆ | 10/- | 10/- |
| 25. ਅਬਿਨਾਸੀ ਜੋਤ ਭਾਗ-1 | 90/- | |
| 26. ਅਬਿਨਾਸੀ ਜੋਤ ਭਾਗ-2 | 90/- | |
| 27. ਰੂਹਾਨੀ ਗੁਲਦਸਤਾ -1 | 60/- | |
| 28. ਰੂਹਾਨੀ ਗੁਲਦਸਤਾ - 2 | 60/- | |
| 29. ਸੰਤ ਤੁਮਾਰੇ ਤੁਮਰੇ ਪ੍ਰੀਤਮ | 50/- | |
| 30. ਅੰਮ੍ਰਿਤ ਬਚਨ ਸਾਧ ਕੀ ਬਾਣੀ | 80/- | |
| 31. ਗੁਰੂ ਅਮਰਦਾਸ ਪਰਸੀਐ | 50/- | |
| 32. ਭਗਵਤ ਗੀਤਾ.............। | 100/- | |
| 33. ਬਿਨ ਗੁਰ ਮੁਕਤਿ ਨ ਹੋਵਦੀ | 10/- | |
| 34. ਅਨੁਭਵੀ-ਪ੍ਰਵਚਨ | | |
| 35. ਪ੍ਰਦੇਸ਼ ਪ੍ਰਚਾਰਫੇਰੀ 1998 | | |
| 36. ਜੀਵਨ-ਮਨੋਰਥ | | |
| 37. ਸੇਵਾ-ਸਿਮਰਨ ਦੀਆਂ ਜੁਗਤੀਆਂ | | |
| 38. ਪੱਤਰਕਾਰ ਦੇ ਸਵਾਲ ਸੰਤਾਂ ਦੇ ਜਵਾਬ | | |
| 39. ਅਨੰਦ ਮਈ ਜੀਵਨ ਜਾਚ | | |
| 40. ਬ੍ਰਹਮਗਿਆਨ ਮੰਡੂਕ ਉਪਨਿਸ਼ਦ | | |

# English Version

| | Books Name | Price |
|---|---|---|
| 1 | Baisakhi | Rs. 5/- |
| 2. | How Rend The Veil of Untruth | Rs. 70/- |
| 3. | Discourses on the Beyond-1 | Rs 50/- |
| 4. | Discourses on the Beyond -2 | Rs. 50/- |
| 5. | Discourses on the Beyond -3 | Rs. 50/- |
| 6. | Discourses on the Beyond -4 | Rs. 60/- |
| 7. | Discourses on the Beyond -5 | Rs. 60/- |
| 8. | The way to the imperceptible | Rs. 80/- |
| 9. | The Lights Immortal | Rs. 20/- |
| 10. | Transcendental Bliss | Rs. 70/- |
| 11. | How to Know Thy Real Self-(Vol-1) | Rs. 80/- |
| 12. | How to Know Thy Real Self-(Vol-2) | Rs. 80/- |
| 13. | How to Know Thy Real Self-(Vol-3) | Rs. 110/- |
| 14. | The Dawn of Khalsa Ideals | Rs. 10/- |
| 15. | A Glimpse of His Holiness - Baba ji | Rs. 5/- |
| 16. | Divine Word Contemplation Path | |